Bhai Dit Singh Patrika (Monthly Punjabi)
CHANDIGARH

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 81 ਸਾਲ 7 6 ਸਤੰਬਰ 2016 (ਮਾਸਿਕ, ਪੰਜਾਬੀ) 30/-

## ਦੁੱਲਾ ਸ਼ੇਰ ਇੱਕ ਦਿੱਤ ਸਿੰਘ ਭਾਈ



ਸਿੱਖੀ ਦੀ ਬੇੜੀ ਜਦੋਂ ਸੀ ਡੁੱਬਣ ਤੇ ਆਈ
ਉਠਿਆ ਸੀ ਦੁੱਲਾ ਸ਼ੇਰ ਇਕ ਦਿੱਤ ਸਿੰਘ ਭਾਈ
ਰਣਜੀਤ ਸਿੰਘ ਸਮੇਂ ਸਿੱਖ ਇਕ ਕਰੋੜ ਸੀ ਹੋ ਗਏ
20 ਸਾਲਾਂ ਬਾਅਦ ਸੀ 18 ਲੱਖ ਹੀ ਰਹਿ ਗਏ
ਵਿਦੇਸ਼ੀ ਅਖ਼ਬਾਰਾਂ ਨੇ ਸੀ ਖਿੱਚ ਦਿੱਤੀਆਂ ਲਕੀਰਾਂ
ਕਿ ਅਜਾਇਬ ਘਰਾਂ 'ਚ ਮਿਲਣਗੀਆਂ ਸਿੱਖ ਤਸਵੀਰਾਂ
ਸਿੱਖ ਧੜਾਧੜ ਬਣਨ ਲੱਗੇ ਸੀ ਉਦੋਂ ਇਸਾਈ
ਵਿਦਵਾਨਾਂ ਦੀ ਇਸ ਹਰਕਤ ਨੇ ਸੀ ਨੀਂਦ ਉਡਾਈ
1873 ਵਿੱਚ ਸੀ ਫਿਰ ਇਕੱਠ ਇਕ ਕੀਤਾ ਭਾਰੀ
ਸਿੰਘ ਸਭਾ ਅੰਮ੍ਰਿਤਸਰ ਉਦੋਂ ਬਣੀ ਸੀ ਨਿਆਰੀ
ਪਰ ਜਲਦੀ ਹੀ ਭਟਕ ਕੇ ਸੀ ਕੁਰਾਹੇ 'ਤੇ ਆਈ
ਦਿੱਤ ਸਿੰਘ, ਗੁਰਮੁੱਖ ਸਿੰਘ 1979 'ਚ ਲਾਹੌਰ 'ਸਿੰਘ ਸਭਾ' ਬਣਾਈ
ਦਿੱਤ ਸਿੰਘ ਨੇ ਸੀ ਖਾਲਸਾ ਅਖ਼ਬਾਰ ਲਾਹੌਰ ਚਲਾਇਆ
ਧੂੰਆ ਧਾਰ ਭਾਸ਼ਨਾ ਰਾਹੀਂ, ਸਿੱਖੀ ਨੂੰ ਸੀ ਰਾਹੇ ਪਾਇਆ
72 ਕਿਤਾਬਾਂ ਰਾਹੀਂ ਕਰਮ-ਕਾਂਡਾਂ ਨੂੰ ਸੀ ਰਗੜੇ ਲਾਏ
ਸਵਾਮੀ ਦਿਆ ਨੰਦ ਸੀ ਤਿੰਨ ਬਹਿਸਾਂ ਵਿੱਚ ਸ਼ਰੇਆਮ ਹਰਾਏ
6 ਸਤੰਬਰ 1901 ਕੂਚ ਕਰ ਗਿਆ ਇਹ ਦੁਨੀਆਂ ਫ਼ਾਨੀ
ਅੱਜ ਤੱਕ ਵੀ ਨਹੀਂ ਹੈ ਗਿਆਨੀ ਦਿੱਤ ਸਿੰਘ ਦਾ ਕੋਈ ਸਾਨੀ
ਵੀਰ ਸਿੰਘ ਤੇ ਹੋਰ ਕਵੀਆਂ ਨੇ ਸੀ ਲਿਖ ਕੇ ਕੀਰਨੇ ਪਾਏ
ਮਿਸਟਰ ਮੈਕਲਿਫ ਵਰਗਿਆਂ ਦੇ ਅਨੇਕਾਂ ਸ਼ੋਕ ਸੰਦੇਸ਼ ਸੀ ਆਏ
ਉਹਦੇ ਵਰਗੇ ਉੱਚੇ ਲੰਮੇ ਹੋਕੇ ਦੀ ਅੱਜ ਲੋੜ ਹੈ ਭਾਰੀ
'ਨਸੀਬ ਕਲੌੜੀਏ' ਵਾਂਗਰਾਂ ਸਭ ਕਰ ਲਓ ਤਿਆਰੀ।

*ਪ੍ਰਿੰ: ਨਸੀਬ ਸਿੰਘ 'ਸੇਵਕ'*

**ਅੰਦਰ ਪੜ੍ਹੋ ਸੰਪਾਦਕੀ :** ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਲਈ ਮਹਾਨ ਸਿੱਖ ਵਿਦਵਾਨ ਗਿਆਨੀ ਦਿੱਤ ਸਿੰਘ ਜੀ ਵਰਗੇ ਨਿਧੜਕ ਤੇ ਬੁਲੰਦ ਲੰਮੇਰੇ ਹੋਕੇ ਦੀ ਅੱਜ ਬੇਹੱਦ ਲੋੜ ਹੈ.....!

ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: **http://bhaiditsinghpatrika.blogspot.in/**

ਲੇਖਕ ਆਪਣੀਆਂ ਰਚਨਾਵਾਂ ਈ-ਮੇਲ ਦੇ ਭੇਜਣ: bhaiditsinghpatrikachd@gmail.com or bhaiditsinghpatrika@yahoo.com

## 'ਹੋਕਾ ਕਲਮਾਂ ਦਾ' (ਸਾਂਝਾ ਕਾਵਿ ਸੰਗ੍ਰਿਹ) ਸੰਪਾਦਕ ਪ੍ਰਿੰ: ਨਸੀਬ ਸਿੰਘ ਸੇਵਕ, ਜਸਪਾਲ ਸਿੰਘ ਕੰਵਲ, ਕ੍ਰਿਸ਼ਨ ਰਾਹੀ

# ਹੋਕਾ ਕਲਮਾਂ ਦਾ

ਸੰਪਾਦਕ
ਪ੍ਰਿੰ. ਨਸੀਬ ਸਿੰਘ ਸੇਵਕ
ਜਸਪਾਲ ਸਿੰਘ ਕੰਵਲ
ਕ੍ਰਿਸ਼ਨ ਰਾਹੀ



ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਜੀ ਦਾ ਜਨਮ 21 ਅਪ੍ਰੈਲ 1850 ਨੂੰ, ਪਿਤਾ ਬਾਬਾ ਦੀਵਾਨ ਸਿੰਘ ਤੇ ਮਾਤਾ ਰਾਮ ਕੌਰ ਦੇ ਘਰ ਕਲੌੜ (ਨੰਦਪੁਰ) ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿਖੇ ਹੋਇਆ। ਉਨ੍ਹਾਂ ਨੂੰ ਦੁਨੀਆ ਦੇ ਪਹਿਲੇ ਪੰਜਾਬੀ ਦੇ ਪ੍ਰੋਫੈਸਰ, ਸਿੰਘ ਸਭਾ ਲਾਹੌਰ ਤੇ ਖਾਲਸਾ ਕਾਲਜ ਅੰਮ੍ਰਿਤਸਰ ਦੇ ਮੋਢੀ ਤੇ ਪੰਜਾਬੀ ਪੱਤਰਕਾਰੀ ਦੇ ਪਿਤਾਮਾ ਹੋਣ ਦਾ ਮਾਣ ਹਾਸਲ ਹੈ। ਉਨ੍ਹਾਂ ਨੇ 72 ਕਿਤਾਬਾਂ ਦੀ ਰਚਨਾ ਕੀਤੀ ਹੈ। ਉਨ੍ਹਾਂ ਦੀ ਸੋਚ ਨੂੰ ਲੈ ਕੇ ਪਿਛਲੇ ਸਤ ਸਾਲਾਂ ਤੋਂ ਭਾਈ ਦਿੱਤ ਸਿੰਘ ਪੱਤ੍ਰਿਕਾ ਮਾਸਿਕ ਪੰਜਾਬੀ ਪ੍ਰਕਾਸ਼ਿਤ ਕੀਤੀ ਜਾ ਰਹੀ ਹੈ।

ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ

### ਸਲਾਹਕਾਰ ਸੰਪਾਦਕੀ ਬੋਰਡ



ਨਸੀਬ ਸਿੰਘ ਸੇਵਕ (ਸਟੇਟ ਅਵਾਰਡੀ)
ਮੁੱਖ ਸੰਪਾਦਕ
ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ ਪੰਜਾਬੀ)
ਪ੍ਰਧਾਨ ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਸੰਪਰਕ: 9465216530



ਜਸਪਾਲ ਸਿੰਘ ਕੰਵਲ
ਸੰਪਾਦਕ ਭਾਈ ਦਿੱਤ ਸਿੰਘ ਪੱਤ੍ਰਿਕਾ ਤੇ [illegible]
ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.)
ਸੰਪਰਕ: [illegible]



ਕ੍ਰਿਸ਼ਨ ਰਾਹੀ (ਨੈਸ਼ਨਲ ਅਵਾਰਡੀ)
ਉਪ-ਸੰਪਾਦਕ
ਭਾਈ ਦਿੱਤ ਸਿੰਘ ਪੱਤ੍ਰਿਕਾ ਮਾਸਿਕ ਪੰਜਾਬੀ
ਸੰਪਰਕ: [illegible]

///Gurnam Gatel///9646137073

**'ਹੋਕਾ ਕਲਮਾਂ ਦਾ'** (ਸਾਂਝਾ ਕਾਵਿ ਸੰਗ੍ਰਹਿ) ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ ਪੰਜਾਬੀ) ਦੀ ਚੌਥੀ ਸੰਪਾਦਨਾ ਹੈ। ਜੋ ਕਿ 6 ਸਤੰਬਰ 2016 ਨੂੰ ਗੁਰਦੁਆਰਾ ਸ਼ਾਹਪੁਰ, ਸੈਕਟਰ 38-ਬੀ, ਚੰਡੀਗੜ੍ਹ ਵਿਖੇ ਵਿੱਚ ਸ਼ਾਮ ਦੇ 7.00 ਤੋਂ 10 ਵਜੇ ਤੱਕ ਸਜਾਏ ਜਾਣ ਵਾਲੇ ਗਿਆਨੀ ਦਿੱਤ ਸਿੰਘ ਜੀ ਦੀ 115ਵੀਂ ਬਰਸੀ ਨੂੰ ਸਮਰਪਿਤ ਧਾਰਮਿਕ ਸਮਾਗਮ ਵਿੱਚ ਲੋਕ ਅਰਪਨ ਕੀਤੀ ਜਾਵੇਗੀ।




# ਭਾਈ ਦਿੱਤ ਸਿੰਘ ਪੱਤ੍ਰਿਕਾ


ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ:) ਦੀ ਸਰਪ੍ਰਸਤੀ ਅਧੀਨ

ਅੰਕ 81 ਸਾਲ 7 6 ਸਤੰਬਰ 2016 (ਮਾਸਿਕ, ਪੰਜਾਬੀ) 30/-




## ਤੱਤਕਰਾ




**ਰਚਨਾਵਾਂ ਭੇਜਣ ਲਈ ਪਤਾ: ਭਾਈ ਦਿੱਤ ਸਿੰਘ ਪੱਤ੍ਰਿਕਾ # 712, ਅਨੰਦਪੁਰ ਕੰਪਲੈਕਸ, ਕਜਹੇੜੀ, ਯੂ.ਟੀ. ਚੰਡੀਗੜ੍ਹ 160036**

**ਫੋਨ: 9465216530**

**bhaiditsinghpatrikachd@gmail.com or bhaiditsinghpatrika@yahoo.com**




**ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: http://bhaiditsinghpatrika.blogspot.in/**

### ਚੰਦਿਆਂ ਦਾ ਵੇਰਵਾ

| ਸਮਾਂ | ਦੇਸ਼ ਵਿੱਚ | ਵਿਦੇਸ਼ ਵਿੱਚ |
|---|---|---|
| ਸਾਲਾਨਾ | 350/- | $70 |
| ਪੰਜ ਸਾਲ | 1600/- | $350 |
| ਲਾਈਲਫ ਮੈਂਬਰ | 12,000/- | $3000 |

<u>ਮਾਇਆ ਭੇਜਣ ਲਈ ਪਤਾ:</u>- ਭਾਈ ਦਿੱਤ ਸਿੰਘ ਪੱਤ੍ਰਿਕਾ

A/CNo. 65139724105,IFSC Code: STBP0000435

ਸਟੇਟ ਬੈਂਕ ਆਫ ਪਟਿਆਲਾ, ਸ਼ਾਖਾ ਕਜਹੇੜੀ, ਚੰਡੀਗੜ੍ਹ।


ਛਾਪਕ: ਆਰ.ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਨੇ ਦੁਰਗਾ ਪ੍ਰਿੰਟ-ਓ-ਪੇਕ ਪ੍ਰੈਸ ਕਜਹੇੜੀ ਚੰਡੀਗੜ੍ਹ ਫੋਨ: 0172-2667070 ਤੋਂ ਛਪਵਾ ਕੇ # 712 ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ।

*ਸੰਪਾਦਕ ਦੀ ਕਲਮ*



## ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਲਈ

# ਮਹਾਨ ਸਿੱਖ ਵਿਦਵਾਨ ਗਿਆਨੀ ਦਿੱਤ ਸਿੰਘ ਜੀ

## ਵਰਗੇ ਨਿਧੜਕ ਤੇ ਬੁਲੰਦ ਲੰਮੇਰੇ ਹੋਕੇ ਦੀ ਅੱਜ ਬੇਹੱਦ ਲੋੜ ਹੈ....

*ਪ੍ਰਿੰ: ਨਸੀਬ ਸਿੰਘ ਸੇਵਕ*
*9465216530*

**ਸੁੱਤਾ ਪੰਥ ਜਗਾਇਆ ਕਲਮ ਦੁਹਾਈ ਫੇਰ**
**ਹਾਏ! ਹਾਏ! ਪੰਥ ਵਿਸਾਰਿਆ ਐਸਾ ਦੂਲਾ ਸ਼ੇਰ**

ਇਹ ਦੂਲਾ ਸ਼ੇਰ ਸੀ ਗਿਆਨੀ ਦਿੱਤ ਸਿੰਘ ਜਿਸ ਨੇ ਨਿਘਰਦੀ ਜਾ ਰਹੀ ਸਿੱਖੀ ਨੂੰ ਬਚਾਉਣ ਲਈ ਕਲਮ ਨਾਲ ਤੇ ਧੱੜਲੇਦਾਰ ਭਾਸ਼ਨਾ ਨਾਲ ਸਿੱਖ ਇਤਿਹਾਸ ਦੇ ਖੇਮੇ ਵਿੱਚ ਐਸੇ ਦਿਸਹੱਦੇ ਕਾਇਮ ਕੀਤੇ ਜਿਸ ਨੂੰ ਸਿੱਖ ਇਤਿਹਾਸ ਰਹਿੰਦੀ ਦੁਨੀਆ ਤੀਕ ਉਜਾਗਰ ਕਰਦਾ ਰਹੇਗਾ। ਇਹ ਸ਼ੇਰ 6 ਸਤੰਬਰ 1901 ਨੂੰ ਇਸ ਫਾਨੀ ਦੁਨੀਆਂ ਨੂੰ ਹਮੇਸ਼ਾ ਲਈ ਅਲਵਿਦਾ ਕਹਿ ਗਿਆ ਸੀ ਪਰ ਬਹੁਤ ਜਲਦੀ ਹੀ ਇਸ ਦੂਲੇ ਦੀ ਅਹਿਮੀਅਤ ਨੂੰ ਵਿਸਾਰ ਦਿੱਤਾ ਗਿਆ। ਫਿਰ ਵੀ ਇਸ ਗੱਲ ਤੋਂ ਮੁਨਕਰ ਨਹੀਂ ਹੋ ਸਕਦੇ ਕਿ ਇਨ੍ਹਾਂ ਦੀ ਮੌਤ ਨੇ ਇਕ ਵਾਰੀ ਤਾਂ ਸਮੂਹ ਸਮਕਾਲੀ ਸਾਹਿਤਕਾਰਾਂ ਤੇ ਵਿਦਵਾਨਾਂ ਨੂੰ ਸੋਂਚੀ ਪਾ ਦਿੱਤਾ ਸੀ।

ਸਿੱਖ ਵਿਦਵਾਨ ਤੇ ਸਾਹਿਤਕਾਰ ਭਾਈ ਵੀਰ ਸਿੰਘ ਨੇ ਇਨ੍ਹਾਂ ਦੀ ਮੌਤ 'ਤੇ ਤਿੰਨ ਕਵਿਤਾਵਾਂ ਲਿਖ ਕੇ ਸ਼ਰਧਾਂਜਲੀ ਦਿੱਤੀ ਤੇ ਆਪਣੇ ਅਖ਼ਬਾਰ ਖਾਲਸਾ ਸਮਾਚਾਰ ਦੇ 11 ਸਤੰਬਰ 1901 ਦੇ ਸੰਪਾਦਕੀ ਨੂੰ 'ਕੌਮ ਲੁਟੀ ਗਈ' ਦਾ ਨਾਮ ਦਿੱਤਾ ਅਤੇ ਇਸ ਸੰਪਾਦਕੀ ਵਿੱਚ ਇਥੋਂ ਤੱਕ ਲਿਖ ਗਏ ਸਨ, **"ਕਿ ਜੋ ਭਾਈ ਦਿੱਤ ਸਿੰਘ ਜੀ ਐਡੀਟਰੀ ਕਰ ਗਏ ਸੋ ਉਨ੍ਹਾਂ ਦੇ ਨਾਲ ਹੀ ਸਮਾਪਤ ਹੋ ਗਈ।** ਤਿੰਨ ਕਵਿਤਾਵਾਂ ਜਿਨ੍ਹਾਂ ਰਾਹੀਂ ਭਾਈ ਵੀਰ ਸਿੰਘ ਨੇ ਕੀਰਨੇ ਪਾਏ 11 ਸਤੰਬਰ 1901 ਖਾਲਸਾ ਅਖਬਾਰ ਵਿੱਚ ਛਪੀਆਂ:

<u>ਸਾਡੇ ਵਿਚੋਂ ਇੱਕ ਆਵਾਜ਼ ਗੁੰਮ ਹੋ ਗਈ</u>

**ਸਿੰਘ ਪੰਥ ਇੱਕ ਟੱਬਰ ਆਹੇ ਗੰਹਮ ਕਰੇਂਦਾ।**
**ਰਾਗ ਰੰਗ ਤੇ ਰੌਣਕ ਭਰਿਆ, ਆਨੰਦ ਮੀਂਹ ਵਸੇਂਦਾ।**
**ਇਕ ਅਵਾਜ ਸੀ ਇਸ ਵਿੱਚ ਗਜਦੀ ਸਭ ਤੋਂ ਟੁੱਕ ਉਚੇਰੀ।**
**ਸੋਹਣੀ, ਪਯਾਰੀ ਮੋਹ ਮੋਹ ਲੈਂਦੀ, ਮਿਠੀ ਸੀਗ ਘਨੇਰੀ।**
**ਪੰਥ ਉੱਨਤੀ ਵਾਲਾ ਹੋਕਾ ਏਸ ਵਾਜ ਨੇ ਪਾਇਆ।**
**ਮਾਰ ਘੁਰਾੜੇ ਸੁੱਤਾ ਟੱਬਰ ਇਸ ਨੇ ਚਾਇ ਜਗਾਇਆ।**
**ਗੂੰਜ ਉਠੀ ਇਹ ਵਾਜ ਚੁਗਿਰਦੇ ਜਿਉਂ ਗੁੰਬਦ ਵਿੱਚ ਨਾੱਰਾ।**
**'ਪੰਥ ਦੀ ਉੱਨਤੀ' ਸ਼ਬਦ ਜੋ ਗਜਿਆ, ਹਰ ਥਾਂ ਪਈ ਪੁਕਾਰਾ।**
**ਗੂੰਜ ਗੁੰਬਜ ਜਿਉਂ ਗੱਜੇ ਏਹ ਪਦ ਤਨ ਮਨ ਹੋਵੇ ਠੰਢਾ।**
**ਚਹ ਚਹ ਮਚੀ ਪੰਥ ਦੇ ਅੰਦਰ, ਦੋਖੀ ਦਿਲ ਵਿੱਚ ਕੰਡਾ।**
**ਹਾਇ ਸ਼ੋਕ ਹਾ ਸ਼ੋਕ ਪਯਾਰੇ ! ਮੌਤ ਬਿਦਰਦਣ ਆਈ।**
**ਪਯਾਰੀ ਵਾਜ ਉੱਨਤੀ ਵਾਲੀ ਇੱਕ ਦਮ ਚੁਪ ਕਰਾਈ।**
**ਚੁਪ ਭਈ, ਹੁਣ ਵਾਜ ਨਾ ਆਵੇ, ਸੁੰਨਸਾਨ ਇਕ ਛਾਈ।**
**ਹੋ ਹੈਰਾਨ ਚੁਪ ਟੱਬਰ ਹੋਇਆ ਚਕਾਚੂੰਧ ਭੁਚਕਾਈ।**
**ਹੋ ਆਵਾਜ਼ ਜਦ ਗੁੰਮ ਗੁੰਬਜ ਦੀ, ਗੂੰਜ ਨਾ ਮੂਲੋਂ ਆਵੇ।**
**ਛਾਏ ਸਨਾਟਾ, ਰਹੇ ਨਾ ਚਹ ਚਹ, ਚੁੱਪ ਚਾਂ ਹੋ ਜਾਵੇ।**
**ਤਿਵੇਂ ਪੰਥ ਵਿੱਚ ਮਚੀ ਹੈਰਾਨੀ ਚੁਪ ਵਰਤ ਗਈ ਭਾਰੀ।**
**ਸੁਰਜੀਤ ਕਰੇਂਦੀ ਵਾਜ ਟੱਬਰ ਕਾਲ ਬਲੀ ਨੇ ਮਾਰੀ।**
**ਸਾਡੇ ਵਿਚੋਂ ਸੱਜਨ ਭਾਰਾ ਗੁੰਮ ਹੋ ਗਿਆ ਭਾਈ।**
**ਦਿੱਤ ਸਿੰਘ ਐਡੀਟਰ ਗਿਆਨੀ, ਪੰਥ ਕਰੇ ਵਡਿਆਈ।**

<u>ਭਾਈ ਦਿੱਤ ਸਿੰਘ ਜੀ ਦੀ ਆਖ਼ਰੀ ਨੀਂਦ</u>

**ਜਾਗੋ ਜਾਗੋ ਜੀ ਦਿੱਤ ਸਿੰਘ ਪਯਾਰੇ !**
**ਕੌਮ ਬੈਠੀ ਸਿਰਾਨੇ ਜਗਾਵੇ।**
**ਕਿਉਂ ਕੀਤੀ ਹੈ ਨੀਂਦ ਪਯਾਰੀ।**
**ਕਿਉਂ ਜਾਗ ਤੁਹਾਨੂੰ ਨ ਆਵੇ।**
**ਕਦੀ ਕੌਮ ਜਗਾਈ ਸੀ ਤੈਨੇ**
**ਲੰਮੇ ਕੱਢ-ਕੱਢ ਵੈਣ ਤੇ ਹਾਵੇ।**

ਹਾਂ ! ਜਗਾਇ ਕੇ ਕੌਮ ਭੁਲੱਕੜ
ਆਪ ਸੌ ਗਏ, ਹੋਇ ਬਿਦਾਵੇ।
ਅਪਣੀ ਵਾਰੀ ਤੇ ਹੁਣ ਜਾਗੋ
ਏਹ ਨੀਂਦ ਨ ਸਾਨੂੰ ਭਾਵੇ।
ਕੀਤੀ ਕੌਮ ਜਗਾਇ ਨਾ ਤਕੜੀ
ਨਿਰਬਲ ਛੋਡ ਨ ਹੋਵੀਂ ਵਾਵੇ।
ਦੇਈਏ ਦੁਖ ਨਾ ਸੁੱਤੇ ਨੂੰ,
ਪਰ ਤੇਰੇ ਜੇਹਾ ਨਜ਼ਰ ਨ ਆਵੇ।
ਜੇੜਾ ਪੰਥ ਦੀ ਰਖਛਾ ਸੰਭਾਲੇ
ਭਾਰੀ ਪੰਡ ਨੂੰ ਸਿਰ ਤੇ ਚਾਵੇ।

<u>ਭਾਈ ਦਿੱਤ ਸਿੰਘ ਜੀ ਦੀ ਕਲਮ ਦਾ ਵਿਰਲਾਪ</u>

ਪਈ ਪਾਸ ਦੁਆਤ ਹੈ ਓਹੀ।
ਵਿੱਚ ਸ਼ਾਹੀ ਓਵੇਂ ਹੀ ਸੋਹੀ।
ਕਲਮਦਾਨ ਉਵੇਂ ਹੀ ਧਰਿਆ।
ਪੱਤਰ ਕਾਗਤ ਡੱਬਾ ਭਰਿਆ।
ਵਿੱਚ ਨਿਮਾਨੀ ਬੈਠੀ ਮੈਂ ਹਾਂ।
ਸੀਨਾ ਪਾਟਾ ਰੁਦਨ ਕਰੈ ਹਾਂ।
ਹਥ ਸਿੰਘ ਦੇ ਨਾ ਸਾਂ ਕਾਨੀ।
ਮੈਂ ਤਾਂ ਤੇਗ ਹੁਤੀ ਕਰਵਾਨੀ।
ਉਹ ਸੀ ਬੀਰ ਜੋਧਾ ਭਾਰਾ।
ਮੈਂ ਤਲਵਾਰ ਹੁਤੀ ਦੋਧਾਰਾ।
ਕਈ ਜੰਗ ਫਤੇ ਰਲ ਕੀਤੇ।
ਕਈ ਵੈਰੀ ਮੁਕਾ ਸਨ ਲੀਤੇ।
ਸ਼ੋਕ ! ਛੋਡ ਕੇ ਆਪ ਸਿਧਾਰੇ।
ਪੰਥ ਕੌਮ ਤੋਂ ਹੋਇ ਕਿਨਾਰੇ।
ਓਹੋ ਮੈਂ ਹਾਂ ਤੇਗ ਦੁਧਾਰੀ।
ਪਰ ਨ ਸਕਤ ਰਹੀ ਕਤਵਾਰੀ।
ਹੋ ਨਿਮਾਨੀ ਹੁਣ ਮੈਂ ਪਈਆਂ।
ਫੇਰ ਕਾਨੀ ਦੀ ਕਾਨੀ ਰਹੀਆਂ।
ਮੇਰਾ ਤੇਜ਼ ਗਿਆ ਉਡ ਨਾਲੇ।
ਮੇਰੇ ਖੰਭ ਗਏ ਹੋ ਕਾਲੇ।
ਜਿੰਦ ਬਾਝੋਂ ਜੇਕਰ ਦੇਹੀ।
ਹੋਈ ਬਾਝ ਧਨੀ ਦੇ ਉਜੇਹੀ।
ਮੇਰੀ ਸ਼ਕਤ ਹਿਰੀ ਹੁਣ ਸਾਰੀ।
ਰਹੀ ਕਾਨੀ ਦੀ ਕਾਨੀ ਵਿਚਾਰੀ।
ਵਜਾਵਣ ਵਾਲੇ ਦੇ ਹੱਥ ਵਾਜਾ।
ਹਥੋਂ ਛੁੱਟਿਆ ਤੇ ਕੂੜਾ ਸਾਜਾ।
ਸ਼ਕਤੀ ਵਾਲੇ ਤਿਆਗੀ ਕਾਨੀ।
ਰਹੀ ਤੇਗ ਨ ਹੁਣ ਕਤਵਾਨੀ।
ਛੋਡ ਬਿਦੇਸੀਂ, ਦੇਸ ਸਿਧਾਨਾ।
ਬਿਧਵਾ ਭੇਸ ਭਇਆ ਹੁਣ ਮੇਰਾ।
ਮੈਂ ਲੱਗ ਜੰਗਾਲ ਗਿਆ ਕਵਲੇਰਾ।
ਮੈਨੂੰ ਪਦਵੀ ਸਤੀ ਦਵਾਓ।
ਮੈਂ ਨਾ ਹੋਰ ਕਿਸੇ ਹੱਥ ਜਾਨਾ।
ਸਤ ਸਿਰ ਦੇ ਨਾਲ ਨਿਬਾਨਾ।

<u>ਗੁਜਰਖਾਨ ਦੇ ਅਰਜ਼ੀ ਨਵੀਸ ਭਾਈ ਜੋਧ ਸਿੰਘ ਨੇ ਤਾਂ ਭਾਈ ਦਿੱਤ ਸਿੰਘ ਬਾਰੇ ਇਕ ਲੰਮੀ ਗ਼ਜ਼ਲ ਲਿਖਕੇ ਸਹੀ ਅਰਥਾਂ ਵਿੱਚ ਸ਼ਰਧਾਂਜਲੀ ਦਿੱਤੀ:</u>

ਹਾਇ ਸਾਰੇ ਪੰਥ ਕਾ ਸਰਦਾਰ ਭਾਈ ਦਿੱਤ ਸਿੰਘ।
ਹਾਇ ਖਾਲਸਾ ਕੌਮ ਕਾ ਗ਼ਮਖਾਰ ਭਾਈ ਦਿੱਤ ਸਿੰਘ।
ਖਾਲਸਾ ਅਖ਼ਬਾਰ ਕਾ ਬਾਨੀ ਮਬਾਨੀ ਚਲ ਗਿਆ।
ਛੋੜ ਕਰ ਸਾਰੇ ਅਧੂਰੇ ਕਾਰ ਭਾਈ ਦਿੱਤ ਸਿੰਘ।
ਗ਼ਮ ਅਭੀ ਬਾਕੀ ਹਮੇਂ ਥਾ ਭਾਈ ਗੁਰਮੁਖ ਸਿੰਘ ਕਾ।
ਪਾ ਗਿਆ ਅਬ ਜਗ ਮੈਂ ਧੁੰਧੂਕਾਰ ਭਾਈ ਦਿੱਤ ਸਿੰਘ।
ਚੀਨ ਬ੍ਰਹਮਾ ਹਿੰਦ ਇੰਗਲੈਂਡ ਔਰ ਹਰ ਇਕ ਮੁਲਕ ਮੇਂ।
ਭੇਜਤਾ ਥਾ ਖਾਲਸਾ ਅਖਬਾਰ ਭਾਈ ਦਿੱਤ ਸਿੰਘ।
ਕੌਮ ਸਭ ਸੋਈ ਪੜੀ ਥੀ ਖੇਸ਼ਤਰ ਸੌ ਸਾਲ ਸੇ
ਕਰ ਗਿਆ ਸਭ ਪੰਥ ਕੋ ਬੇਦਾਰ ਭਾਈ ਦਿੱਤ ਸਿੰਘ।
ਖਾਲਸਾ ਕਾਲਜ ਸਕੂਲੇਂ ਪਾਠਸ਼ਾਲਾ ਖੁਲ ਗਈ।
ਹੈ ਯੇਹ ਤੇਰਾ ਹੀ ਸਭੀ ਉਪਕਾਰ ਭਾਈ ਦਿੱਤ ਸਿੰਘ।
ਦਸ ਗੁਰੋਂ ਕੇ ਨਾਮ ਕੋ ਬਸ ਜਾ ਬਜਾ ਰੌਸ਼ਨ ਕੀਆ।
ਧਰਮ ਕਾ ਤੂਨੇ ਕੀਆ ਪਰਚਾਰ ਭਾਈ ਦਿੱਤ ਸਿੰਘ।
ਧੋਖਾਬਾਜ਼ੋਂ ਔਰ ਮਸੰਦੋਂ ਸੇ ਬਚਾਯਾ ਪੰਥ ਕੋ।
ਬਸ ਤੇਰੀ ਅਖ਼ਬਾਰ ਗੌਹਰ ਬਾਰ ਭਾਈ ਦਿੱਤ ਸਿੰਘ।
ਚੌਂਕਤੇ ਹਰਗਿਜ ਨਾ ਥੇ ਦੁਸ਼ਮਨ ਭੀ ਮਾਰੇ ਖੌਫ ਕੇ।
ਸੁਨ ਤੇਰੀ ਤਹਰੀਰ ਔਰ ਗੁਫਤਾਰ ਭਾਈ ਦਿੱਤ ਸਿੰਘ।
ਕੌਨ ਤੇਰੇ ਬਿਨ ਕਰੇ ਹਾਜਤ ਬਰਾਰੀ ਕੌਮ ਕੀ।
ਆ ਖਬਰ ਲੇ ਪੰਥ ਕੀ ਇਕ ਵਾਰ ਭਾਈ ਦਿੱਤ ਸਿੰਘ
ਤੇਰੇ ਬਿਨ ਹੋਗੀ ਤ੍ਰਕੀ ਕਿਸ ਤਰ੍ਹਾਂ ਅਬ ਕੌਮ ਕੀ।
ਬਸ ਹਮੇ ਜੀਨਾ ਹੂਆ ਦੁਸ਼ਵਰ ਭਾਈ ਦਿੱਤ ਸਿੰਘ।
ਡੂਬਤੀ ਹੈ ਅਬ ਤੋਂ ਨਾਓਂ ਪੰਥ ਬਹਰਿ ਜਿਹਲ ਮੇਂ।
ਕੌਨ ਤੇਰੇ ਬਿਨ ਲੰਘਾਵੇ ਪਾਰ ਭਾਈ ਦਿੱਤ ਸਿੰਘ।

ਹੋ ਰਹੇ ਹੈਂ ਪਾਠ ਗੁਰਬਾਨੀ ਕੇ ਹਰ ਜਾ ਆਜ ਕਲ।
ਤੇਰਾ ਜਸ ਗਾਤੇ ਹੈਂ ਵਿੱਚ ਸੰਸਾਰ ਭਾਈ ਦਿੱਤ ਸਿੰਘ।
ਖ਼ੂਬਸੂਰਤ ਨੇਕ ਸੀਰਤ ਖੁਸ਼ਤਬਾ ਸ਼ੀਰੀ ਜ਼ਬਾਂ।
ਬੇਨਜ਼ੀਰ ਔਰ ਕਾਬਲੇ ਦੀਦਾਰ ਭਾਈ ਦਿੱਤ ਸਿੰਘ।
ਹੋ ਗਿਆ ਥਾ ਗ਼ੈਰ ਕੌਮੋਂ ਕੇ ਜ਼ਬਾਂ ਪਰ ਕੌਲ ਯੇਹ।
ਖਾਲਸੇ ਮੇਂ ਹੈ ਕੋਈ ਅਵਤਾਰ ਭਾਈ ਦਿੱਤ ਸਿੰਘ।
ਪੁਸਤਕੇਂ ਤਸਨੀਫ ਉਨਕੀ ਬੀਸ ਯਾ ਪਚੀਸ ਹੈਂ।
ਕਾਬਲੇ ਤਾਰੀਫ਼ ਹੈ ਇਸ਼ਆਰ ਭਾਈ ਦਿੱਤ ਸਿੰਘ।
ਆਤੇ ਹਫਤਾਵਰ ਥੇ ਅਖਬਾਰ ਮੇਂ ਮਜ਼ਮੂੰ ਨਏ।
ਸੋਚਤਾ ਥਾ ਰੋਜ਼ੋ ਸ਼ਬ ਹੁਸ਼ਯਾਰ ਭਾਈ ਦਿੱਤ ਸਿੰਘ।
ਦਿਨ ਬਦਿਨ ਬੜਹਤਾ ਗਿਆ ਥਾ ਫ਼ਿਕ੍ਰ ਸੇ ਉਨਕਾ ਜਿਗਰ।
ਇਸ ਸਬਬ ਸੇ ਹੋ ਗਿਆ ਬੀਮਾਰ ਭਾਈ ਦਿੱਤ ਸਿੰਘ।
ਪੰਥ ਤੁਝ ਪੈ ਐਸਾ ਲਾਸਾਨੀ ਗਿਯਾਨੀ ਬੇਨਜ਼ੀਰ ਹੋ ਗਿਆ।
ਕੁਰਬਾਂ ਭਲੀ ਪ੍ਰਕਾਰ ਭਾਈ ਦਿੱਤ ਸਿੰਘ।
ਕਲਗੀਧਰ ਜ਼ਿੰਦਾ ਰਖੇ ਦੁਨੀਆਂ ਮੇਂ ਇਨਕੇ ਨਾਮ ਕੋ।
ਤਾਅਬਦ ਫਲਤਾ ਰਹੇ ਪਰਵਾਰ, ਭਾਈ ਦਿੱਤ ਸਿੰਘ।
ਕੌਮ ਕੋ ਬਖਸ਼ੇਂ ਸਬਰ ਅਬ ਸਤ ਸ੍ਰੀ ਅਕਾਲ ਜੀ।
ਹੋ ਸਕੂਲਤ ਗੁਰਪੁਰੀ ਵਿਚਕਾਰ ਭਾਈ ਦਿੱਤ ਸਿੰਘ।

11 ਸਤੰਬਰ 1901 'ਗੁਰਮਤ ਕੰਨਯਾ ਪਾਠਸ਼ਾਲਾ ਖਾਲਸਾ ਇਸਤਰੀ ਧਰਮ ਪ੍ਰਚਾਰ ਸਭਾ ਅੰਮ੍ਰਿਤਸਰ' ਦੀ ਇਕ ਬੀਬੀ ਈਸ਼ਰ ਕੌਰ ਦਾ ਇਹ ਪੱਤਰ ਛਪਿਆ

**..... ਧਰਮ ਭਾਈ ਦਿੱਤ ਸਿੰਘ ਜੀ ਗਯਾਨੀ ਕੇ ਦੇਹ ਅਰੋਗ ਕੇ ਲੀਏ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਾ ਭੋਗ ਰਖਿਆ ਸੀ ਪਰੰਤੂ ਸ਼ੋਕ ਭਾਈ ਸਾਹਿਬ ਜੀ ਭੋਗ ਤੋਂ ਇਕ ਦਿਨ ਪਹਿਲੇ ਅਸਵਾਰਾ ਕਰ ਗਏ। ਸੋ ਓਹੀ ਭੋਗ ਭਾਈ ਜੀ ਦੇ ਪ੍ਰਲੋਕ ਦੀ ਸਹਾਇਤਾ ਵਾਸਤੇ ਪਾਇਆ ਗਿਆ। ਐਤਵਾਰ ਕੇ ਰੋਜ਼ ਬਹੁਤ ਸ਼ੋਕ ਕੀਤਾ ਗਿਆ। ਉਨ੍ਹਾਂ ਕਾ ਜੀਵਨ ਬ੍ਰਿਤਾਂਤ ਕਥਨ ਕੀਤਾ ਗਿਆ ਜੋ ਖਾਲਸਾ ਕੋ ਅਨਮਤੀ ਗੁਲਾਮੀ ਸੇ ਛੁਡਾਇਆ ਅਰ ਹੋਰ ਉਪਕਾਰ ਕੀਤੇ ਅਬ ਖਾਲਸਾ ਕੇ ਮੰਦ ਭਾਗ ਜਿਨ ਕੇ ਐਸੇ ਹਮਦਰਦ ਚਲੇ ਗਏ।**

ਖਾਲਸਾ ਅਖਬਾਰ, ਲਾਹੌਰ ਦੇ 4 ਅਕਤੂਬਰ 1901 ਦੇ ਅੰਕ ਵਿੱਚ 'ਮਿਸਟਰ ਮੈਕਾਲਿਫ' ਦਾ ਸ਼ੋਕ ਸੁਨੇਹਾ ਛਪਿਆ:

ਮੈਨੂੰ, ਉਨ੍ਹਾਂ ਸਭ ਲੋਗਾਂ ਵਾਂਗੂੰ, ਜੋ ਸਿੱਖਾਂ ਅਤੇ ਸਿੱਖ ਧਰਮ ਦੀ ਬਿਹਤ੍ਰੀ ਵਾਸਤੇ ਹਮਦਰਦੀ ਰੱਖਦੇ ਹਨ, ਭਾਈ ਦਿੱਤ ਸਿੰਘ ਜੀ ਦੀ ਅਕਾਲ ਮ੍ਰਿਤੂ ਨੂੰ ਸੁਨ ਕੇ ਬਹੁਤ ਹੀ ਦੁਖ ਹੋਇਆ ਹੈ.... ।

ਖ਼ਾਲਸਾ ਅਖ਼ਬਾਰ, ਲਾਹੌਰ ਦੇ 13 ਸਤੰਬਰ, 1901 ਅੰਕ 20 ਵਿੱਚ ਮਾਸਟਰ ਢੇਰਾ ਸਿੰਘ ਰਾਵਲਪਿੰਡੀ ਦੀ ਕਵਿਤਾ ਪੂਰੇ ਪੰਨੇ 'ਤੇ ਛਪੀ। ਇਸ ਦੀਆਂ ਕੁਝ ਆਰੰਭਕ ਸਤਰਾਂ ਇਥੇ ਦਿੱਤੀਆਂ ਜਾਂਦੀਆਂ

**ਸ਼ੋਕ! ਅੰਧੇਰ ! ਤ੍ਰਹ ! ਤ੍ਰਾਹੇ ! ਹਾਇ ! ਤੂਫਾਨ !!**
**ਮਰਨ ਜੋਗੇ ਨਾ ਮਰੇ ਮਰ ਗਏ ਚਤਰ ਸੁਜਾਨ॥**
**ਸ਼ੋਕ ਭਰੀ ਅਤ ਵਾਰਤਾ ਲਿਖੋ ਕਲਮ ਜਲ ਜਾਇ॥**
**ਕਾਗਜ਼ ਕਲਮ ਸੰਯੁਕਤ ਅਰ ਪ੍ਰੇਸ ਨ ਬਚਣ ਪਾਇ॥**

**ਦਵੈਯਾ ਛੰਦ**

**ਕਲਮ ਝਿਕਦੀ ਹੈ ਜੀਅ ਕੰਬਦਾ, ਡਲ ਡਲ ਅਥਰੂ ਆਵਨ॥**
**ਤਲ ਪਰ ਖੜੇ ਰੌਂਗਟੇ ਹੋਂਦੇ, ਨੈਨਨ ਲਹੂ ਬਹਾਵਨ॥**
**ਹਰ ਇਕ ਸਭਾ ਕਮੇਟੀ ਅੰਦਰ, ਸ਼ੋਕ ਸ਼ੋਕ ਹਨ ਕਰਦੇ॥**
**ਵਿਚ ਦੀਵਾਨ ਸੁਸਾਇਟੀਆਂ ਦੇ, ਹਾਇ ਹਾਇ ਹੈਂ ਕਰਦੇ॥**
**ਕਿਆ ਕਹਿਰ ਕਿਆ ਗ਼ਰਕੀ ਪੈ ਗਈ, ਜੋ ਕੋਈ ਨਜ਼ਰੀ ਪੈਂਦਾ॥**
**ਅਥਰੂ ਪੂੰਜ਼ੇ ਮਾਰੇ ਢਾਹੀਂ, ਕਹਿਰ ਕਹਿਰ ਹੈ ਕਹਿੰਦਾ॥**
**ਜਗ੍ਹਾ ਜਗ੍ਹਾ ਪਰ ਜਲਸੇ ਹੁੰਦੇ, ਤੁਫ ਤੁਫ ਕਰਦੇ ਸਾਰੇ॥**
**ਲੁੱਟੇ ਲੁੱਟੇ ਗਏ ਪੈ ਗਈ ਗ਼ਰਕੀ, ਗਏ ਆਜ ਹਮ ਮਾਰੇ॥**
**ਠੰਡੇ ਸਾਸ ਸਭੇ ਪਏ ਭਰਦੇ, ਜਿਗਰੋਂ ਕੱਢਨ ਆਹੀਂ॥**
**ਹੈ ਕੀ ਹੋਇਆ ਕੌਣ ਹੈ ਮੋਇਆ, ਦਸੋ ਦਸੋ ਮੋਹ ਤਾਈਂ॥**
**ਸਾਰੇ ਜਗ ਮੇਂ ਹਾ ਹਾ ਕਾਰ ਹੈ, ਕਿਆ ਹੈ ਯਾਰੋ ਹੋਇਆ॥**
**ਗਲੀ ਗਲੀ ਵਿੱਚ ਜ਼ਿਕਰ ਇਹ ਕਿਸਦਾ, ਕੌਣ ਆਜ ਹੈ ਮੋਇਆ॥**
**ਅਹੋ ਬੇਖਬਰ ਨਹੀਂ ਤੂ ਜਾਣੇ, ਓਹ ਕਵਰਾਜ ਗਿਆਨੀ॥**
**ਸਘੜ ਸਜਾਨ ਗੁਰੂ ਦਾ ਪਿਆਰਾ, ਕਵੀਅਨ ਮੈਂ ਲਾਸਾਨੀ॥**
**ਭਾਈ ਦਿੱਤ ਸਿੰਘ ਵਾਲ ਧਰਮ ਦੀ, ਕਰ ਗਏ ਕੂਚ ਜਹਾਨੋਂ॥**
**ਐਸਾ ਕੌਣ ਮਾਇ ਸੁਤ ਜਣਸੀ, ਸਿੰਘ ਸੂਰਾ ਵਿਦਵਾਨੋਂ॥.....**

ਭਾਈ ਸੋਹਣ ਸਿੰਘ, ਸਕੱਤਰ ਸਭਾ ਗੁਜਰਖਾਂ ਨੇ ਲਿਖਿਆ:

**23 ਭਾਦਰੋਂ ਨੂੰ ਭਾਈ ਦਿੱਤ ਸਿੰਘ ਜੀ ਗਯਾਨੀ ਦੀ ਚਲਾਣੇ ਦੀ ਖ਼ਬਰ ਬਿਜਲੀ ਵਾਂਗ ਕਲੇਜੇ ਤੇ ਪਈ। ਭਾਈ ਸਾਹਿਬ ਦੀ ਕਲਮ ਦੀ ਦੌੜ ਤੇ ਅਨਮਤੀਆਂ ਦੇ ਖਾਲਸਾ ਧਰਮ ਲਈ ਤਰਕਾਂ ਵਾਲੇ ਖਯਾਲਾਂ ਵਾਸਤੇ ਖਾਲਸਾ ਦੀ ਤਲਵਾਰ ਦੇ ਤੁਲਵੇਂ ਹੱਥੀਂ ਤੇ ਕੋਈ ਘੱਟ ਨਹੀਂ ਸੀ, ਆਪ ਦੀ ਕਲਮ ਦਾ ਪੰਥ ਦੇ ਦੋਖੀਆਂ ਦੇ ਦੂਸ਼ਨਾ ਭਰੇ ਲੇਖਾਂ ਦਾ**

**ਵਡੀ ਹਲੀਮੀ ਤੇ ਮਿਠਤ ਨਾਲ ਉਤਰ ਦੇਣਾ ਸੰਸਾਰ ਵਿੱਚ ਆਪ ਦੀ ਸਚੀ ਸੇਵਾ ਸਦਾ ਲਈ ਅਟਲ ਛੱਡ ਗਿਆ ਹੈ ਅਤੇ ਪੰਥ ਦੇ ਨੌਜਵਾਨ ਤੇ ਪਨੀਰੀ ਨੂੰ ਪੰਥ ਦੀ ਸੇਵਾ ਦਾ ਵਲ ਦਸਣ ਲਈ ਵਡਾ ਭਾਰਾ ਨਮੂਨਾ ਹੈ।**

ਇਵੇਂ ਹੀ ਭਾਈ ਰਾਮ ਰਖਾ ਸਿੰਘ ਜੀ, ਸਕੱਤਰ ਪਿੰਡੀ ਨੇ ਲਿਖਿਆ:

**....ਸੰਤ ਜ੍ਵਾਲਾ ਸਿੰਘ ਵਿਰਕਤ ਨੇ ਭਾਈ ਸਾਹਿਬ ਦੇ ਜੀਵਨ ਪਰ ਕੁਝ ਕਥਨ ਕਰਕੇ ਦੱਸਿਆ ਕਿ ਭਾਈ ਸਾਹਿਬ ਨੇ ਪੰਥ ਉਨਤੀ ਲਈ ਕੀ ਕੀ ਕਸ਼ਟ ਝਾਗ ਕੇ ਅਰ ਆਪਣੇ ਸਰੀਰ ਤਕ ਦਾ ਬੀ ਧਿਆਨ ਨ ਕਰਕੇ ਸਿਰੋਂ ਪਰੇ ਕੰਮ ਕੀਤੇ ਹਨ। ਆਪ ਦੀ ਕਵਿਤਾ ਅਰ ਉਕਤੀ ਯੁਕਤੀ ਤੇ ਰਚਨਾ ਐਸੀ ਪੁਰਜੋਸ਼ ਅਰ ਸੁਗਮ ਸੀ ਜਿਸ ਦੇ ਬ੍ਰਾਬਰ ਪੰਜਾਬੀ ਵਿੱਚ ਅੱਜ ਤਕ ਕਿਸੀ ਕਵੀਸ਼ਰ ਨੇ ਕਵਿਤਾ ਨਹੀਂ ਸੀ ਕੀਤੀ।**

ਸ੍ਰੀ ਗੁਰੂ ਸਿੰਘ ਸਭਾ ਲਾਹੌਰ ਵੱਲੋਂ ਸ਼ੋਕ ਮਤਾ

**ਭਾਈ ਦਿੱਤ ਸਿੰਘ ਸ੍ਰੀ ਗੁਰੂ ਸਿੰਘ ਸਭਾ ਲਾਹੌਰ ਦੇ ਮੋਢੀਆਂ ਵਿੱਚੋਂ ਸਨ। ਉਨ੍ਹਾਂ ਨੇ ਇਸ ਨੂੰ ਇਕ ਨਰੋਈ ਸੰਸਥਾ ਦਾ ਰੂਪ ਦੇ ਕੇ, ਦੂਰ-ਦੁਰਾਡੇ ਦੀਆਂ ਸਿੰਘ ਸਭਾਵਾਂ ਨੂੰ ਇਸ ਨਾਲ ਜੋੜਿਆ ਸੀ। ਇਹ ਮਤਾ ਇਸ ਸਭਾ ਦੇ ਵਾਈਸ ਪ੍ਰੈਜ਼ੀਡੈਂਟ ਭਾਈ ਜਵਾਹਰ ਸਿੰਘ ਵੱਲੋਂ ਪੇਸ਼ ਕੀਤਾ ਗਿਆ। ਭਾਈ ਮਈਆ ਸਿੰਘ ਨੇ ਇਸ ਦੀ ਤਾਈਦ ਕੀਤੀ। ਮਤਾ ਇਸ ਪ੍ਰਕਾਰ ਸੀ: ਸ੍ਰੀ ਗੁਰੂ ਸਿੰਘ ਸਭਾ ਲਾਹੌਰ ਦਾ ਇਕ ਪਬਲਕ ਜਲਸਾ ਭਾਈ ਦਿੱਤ ਸਿੰਘ ਜੀ ਗਯਾਨੀ ਪ੍ਰੋਫੈਸਰ ਪੰਜਾਬੀ ਔਰੀਅੰਟਲ ਕਾਲਜ, ਮੈਂਬਰ ਸਿੰਘ ਸਭਾ, ਖਾਲਸਾ ਦੀਵਾਨ, ਖਾਲਸਾ ਕਾਲਜ ਕੌਂਸਲ ਅਤੇ ਐਡੀਟਰ ਖਾਲਸਾ ਅਖਬਾਰ ਦੀ ਬੇਵਕਤ ਮ੍ਰਿਤੂ ਪਰ ਬਹੁਤ ਹੀ ਸ਼ੋਕ ਪ੍ਰਗਟ ਕਰਦਾ ਹੈ। ਭਾਈ ਸਾਹਿਬ ਖਾਲਸਾ ਕੌਮ ਦੇ ਹਿਤੈਸ਼ੀ ਅਤੇ ਸੁਸਾਇਟੀਆਂ ਦੇ ਮੁਫੀਦ ਮੈਂਬਰ ਸਨ। ਭਾਈ ਸਾਹਿਬ ਗੁਰਪੁਰ ਨਿਵਾਸੀ ਦੀ ਕਲਮ ਦੇ ਜ਼ੋਰ ਨਾਲ ਖਾਲਸਾ ਧਰਮ ਦਾ ਜੋ ਪ੍ਰਚਾਰ ਹੋਇਆ ਹੈ, ਉਸ ਲਈ ਉਨ੍ਹਾਂ ਦੀ ਇਸ ਭਿਆਨਕ ਮ੍ਰਿਤੂ ਪਰ ਉਨ੍ਹਾਂ ਦੇ ਬੇਗਿਣਤ ਦੋਸਤਾਂ ਨੂੰ ਬਹੁਤ ਹੀ ਖੇਦ ਪ੍ਰਾਪਤ ਹੋਇਆ ਹੈ। ਖਾਸ ਕਰਕੇ ਉਨ੍ਹਾਂ ਦੀ ਮਾਤਾ, ਪਿਤਾ, ਸੁਪਤਨੀ ਅਤੇ ਸਪੁੱਤ੍ਰ ਨੂੰ ਬਹੁਤ ਹੀ ਰੰਜ ਅਤੇ ਸ਼ੋਕ ਹੋਇਆ ਹੈ, ਉਨ੍ਹਾਂ ਦੇ ਇਸ ਬਿਪਤ ਕਾਲ ਵਿੱਚ ਇਹ ਜਲਸਾ ਸੱਚੇ ਦਿਲ ਤੋਂ ਹਮਦਰਦੀ ਪ੍ਰਗਟ ਕਰਦਾ ਹੈ ਅਤੇ ਵੱਡੀ ਅਧੀਨਗੀ ਨਾਲ ਪ੍ਰਾਰਥਨਾ ਕਰਦਾ ਹੈ ਕਿ ਖਾਲਸਾ ਦੀਵਾਨ ਲਾਹੌਰ ਭਾਈ ਸਾਹਿਬ ਦੀ ਯਾਦਗਾਰ ਵਾਸਤੇ ਮੁਨਾਸਬ ਪ੍ਰਬੰਧ ਕਰੇ ਅਤੇ ਇਹ ਭੀ ਤਜਵੀਜ਼ ਹੈ ਕਿ ਇਸ ਤਜਵੀਜ਼ ਦੀ ਇਕ ਨਕਲ ਭਾਈ ਬਲਦੇਵ ਸਿੰਘ ਜੀ ਸਪੁੱਤ੍ਰ ਭਾਈ ਸਾਹਿਬ ਦੇ ਪਾਸ ਭੇਜੀ ਜਾਵੇ।**

ਇਹ ਵੇਰਵੇ ਦੇਣ ਦਾ ਮਕਸਦ ਇਹ ਹੈ ਕਿ ਗਿਆਨੀ ਜੀ ਦੀ ਮੌਤ ਨੇ ਸਿੱਖ ਹਲਕਿਆਂ ਵਿੱਚ ਤਰਥੱਲੀ ਮਚਾ ਦਿੱਤੀ ਸੀ ਜਿਸ ਤੋਂ ਸਾਬਤ ਹੁੰਦਾ ਹੈ ਕਿ ਗਿਆਨੀ ਦਿੱਤ ਸਿੰਘ ਵਾਕਿਆ ਹੀ ਇਹ ਅਜੇਹੀ ਚਹੁੰ-ਮੁਖੀ ਸਿਰ ਕੱਢ ਸਖਸ਼ੀਅਤ ਸੀ ਜਿਸ ਨੂੰ ਅਖੋਂ ਪਰੋਖੇ ਕਰਨਾ ਉਨ੍ਹਾਂ ਨਾਲ ਬਹੁਤ ਵੱਡੀ ਬੇਇਨਸਾਫ਼ੀ ਹੈ। ਜੇ ਇਹ ਕਹਿ ਲਿਆ ਜਾਵੇ ਕਿ ਅੱਜ ਤੱਕ ਕੋਈ ਵੀ ਸਿੱਖ ਵਿਦਵਾਨ ਉਸ ਦੇ ਕੱਦ ਜੇਡਾ ਨਹੀਂ ਹੋ ਸਕਿਆ ਤਾਂ ਇਸ ਵਿੱਚ ਕੋਈ ਅੱਤਕਥਨੀ ਨਹੀਂ ਹੋਵੇਗੀ। ਫਿਰ ਗਿਆਨੀ ਦਿੱਤ ਸਿੰਘ ਜੀ ਨੂੰ ਕਿਉਂ ਵਿਸਾਰਿਆ ਗਿਆ? ਕਿਵੇਂ ਪੰਜਾਬੀ ਸਾਹਿਤ ਦੇ ਇਤਿਹਾਸ ਵਿੱਚ ਸਿਰਫ ਚਾਰ ਸਤਰਾਂ ਦਾ ਵੇਰਵਾ ਹੀ ਹੈ? ਅਜੇਹੇ ਬਹੁਤ ਸਾਰੇ ਸਵਾਲ ਅੱਜ ਸਿੱਖ ਕੌਮ ਤੋਂ ਜਵਾਬ ਮੰਗਦੇ ਹਨ।

ਜੇਕਰ ਉਨ੍ਹਾਂ ਦੀ 51 ਸਾਲਾਂ ਦੇ ਜੀਵਨ ਦੀ ਕਾਰਜਸ਼ੈਲੀ ਤੇ ਝਾਤ ਮਾਰੀ ਜਾਵੇ ਤਾਂ ਲੂੰ-ਕੰਡੇ ਖੜੇ ਹੋ ਜਾਂਦੇ ਹਨ। ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਦੀ ਇੱਕ ਕਰੋੜ ਤੋਂ ਵੱਧ ਸਿੱਖ ਆਬਾਦੀ ਘੱਟ ਕੇ ਦੋ ਦਹਾਕਿਆਂ ਵਿੱਚ ਸਿਰਫ 18 ਲੱਖ 70 ਹਜ਼ਾਰ ਦੇ ਕਰੀਬ ਰਹਿ ਗਈ ਸੀ। ਬਾਹਰਲੇ ਦੇਸ਼ਾਂ ਦੇ ਅਖਬਾਰ ਕਹਿਣ ਲੱਗ ਪਏ ਸਨ ਕਿ ਅਗਲੇ 25 ਸਾਲਾਂ ਤੋਂ ਬਾਅਦ ਜੇ ਕਿਸੇ ਸਿੱਖ ਦੇ ਦਰਸ਼ਨ ਕਰਨ ਹੋਣਗੇ ਤਾਂ ਸਿਰਫ ਅਜਾਇਬ ਘਰਾਂ ਵਿੱਚ ਹੀ ਤਸਵੀਰਾਂ ਦੇ ਦਰਸ਼ਨ ਹੋ ਸਕਿਆ ਕਰਨਗੇ। ਲੋਕ ਧੜਾ-ਧੜ ਇਸਾਈ ਬਣ ਰਹੇ ਸਨ। 1873 ਵਿੱਚ ਇਕ ਅਜੇਹੀ ਘਟਨਾ ਵਾਪਰੀ ਜਿਸ ਨੇ ਸਿੱਖ ਵਿਦਵਾਨਾਂ ਦੀਆਂ ਰੂਹਾਂ ਝੰਜੋੜ ਕੇ ਰੱਖ ਦਿੱਤੀਆਂ। ਇਹ ਘਟਨਾ, ਅੰਮ੍ਰਿਤਸਰ

ਦੇ ਸਿੱਖ ਅਮੀਰ ਘਰਾਣਿਆਂ ਦੇ ਚਾਰ ਲੜਕਿਆਂ ਨੇ ਇਸਾਈ ਬਣਨ ਦੀ ਇੱਛਾ ਜਾਹਿਰ ਕੀਤੀ ਸੀ। ਉਸ ਸਮੇਂ ਜਥੇਦਾਰ ਠਾਕਰ ਸਿੰਘ ਸੰਧਾਵਾਲੀਆ, ਬਾਬਾ ਖੇਮ ਸਿੰਘ ਬੇਦੀ, ਪ੍ਰੋ: ਗੁਰਮੁੱਖ ਸਿੰਘ, ਗਿਆਨੀ ਦਿੱਤ ਸਿੰਘ, ਭਾਈ ਜਵਾਹਰ ਸਿੰਘ ਤੇ ਭਾਈ ਮਈਆ ਸਿੰਘ ਤੇ ਹੋਰ ਕਈ ਨਾਮਵਰ ਸ਼ਖਸ਼ੀਅਤਾਂ ਨੇ ਇਕੱਠ ਕੀਤਾ ਤੇ ਪਹਿਲਾਂ ਇਨ੍ਹਾਂ ਚਾਰ ਲੜਕਿਆਂ ਨੂੰ ਸਮਝਾਇਆ ਤੇ ਬਾਅਦ ਵਿੱਚ ਸਿੰਘ ਸਭਾ ਅੰਮ੍ਰਿਤਸਰ ਦਾ ਗਠਨ ਕੀਤਾ।

1877 ਵਿੱਚ ਆਰੀਆ ਸਮਾਜ ਦੇ ਮੁੱਖੀ ਸਵਾਮੀ ਦਿਆ ਨੰਦ ਦੀਆਂ ਗਿਆਨੀ ਜੀ ਨਾਲ ਤਿੰਨ ਧਰਮ ਬਹਿਸਾਂ ਹੋਈਆਂ। ਜਿਨ੍ਹਾਂ ਵਿੱਚ ਗਿਆਨੀ ਜੀ ਨੇ ਸਵਾਮੀ ਦਿਆ ਨੰਦ ਨੂੰ ਹਰਾ ਕੇ ਆਪਣੀ ਵਿਦਵਤਾ ਦੇ ਝੰਡੇ ਗੱਡ ਦਿੱਤੇ। 1873 ਵਾਲੀ ਅੰਮ੍ਰਿਤਸਰ ਸਿੰਘ ਸਭਾ ਜਿਸ ਉਮੀਦ ਨਾਲ ਹੋਂਦ ਵਿੱਚ ਆਈ ਸੀ ਉਸ 'ਤੇ ਪੂਰੀ ਨਾ ਉਤਰ ਸਕੀ ਅਤੇ ਪ੍ਰੋ: ਗੁਰਮੁੱਖ ਸਿੰਘ ਤੇ ਗਿਆਨੀ ਦਿੱਤ ਸਿੰਘ ਨੇ ਰਲ ਕੇ ਸਿੰਘ ਸਭਾ ਲਾਹੌਰ 1879 ਵਿੱਚ ਬਣਾਈ। ਇਸ ਸਿੰਘ ਸਭਾ ਤਹਿਤ ਸਿੱਖੀ ਦਾ ਪ੍ਰਚਾਰ ਵੱਡੇ ਪੱਧਰ ਤੇ ਸ਼ੁਰੂ ਕੀਤਾ। ਖਾਲਸਾ ਅਖਬਾਰ ਸ਼ੁਰੂ ਕੀਤਾ ਜਿਸ ਦੇ ਆਖਰੀ ਸਾਹਾਂ ਤੱਕ ਸੰਪਾਦਕ ਰਹੇ। ਗਿਆਨੀ ਦੀ ਪ੍ਰੀਖਿਆ ਪਹਿਲੇ ਬੈਚ ਵਿੱਚ ਹੀ ਪਹਿਲੇ ਨੰਬਰ ਤੇ ਆ ਕੇ ਕੀਤੀ ਤੇ ਓਰੀਐਂਟਲ ਕਾਲਜ ਲਾਹੌਰ ਵਿੱਚ ਵਿਸ਼ਵ ਦੇ ਪੰਜਾਬੀ ਦੇ ਪਹਿਲੇ ਪ੍ਰੋਫੈਸਰ ਬਣੇ। ਖਾਲਸਾ ਕਾਲਜ ਅੰਮ੍ਰਿਤਸਰ ਦੀ ਸਥਾਪਨਾ ਕੀਤੀ। 72 ਪੁਸਤਕਾਂ ਰਚੀਆਂ। ਧੂਆਂ ਧਾਰ ਸਿੱਖੀ ਦਾ ਪ੍ਰਚਾਰ ਕੀਤਾ। ਗੱਲ ਕੀ ਥੋੜ੍ਹੇ ਸਮੇਂ ਵਿੱਚ ਹੀ ਇਨ੍ਹਾਂ, ਸਿੱਖੀ ਨੂੰ ਮੁੜ ਆਪਣੇ ਪੈਰਾਂ ਤੇ ਖੜਾ ਕਰ ਦਿੱਤਾ।

ਅੱਜ 115 ਸਾਲ ਲੰਘ ਚੁੱਕੇ ਹਨ। 100 ਸਾਲ ਤਾਂ ਕਿਸੇ ਸੰਸਥਾਂ, ਸਰਕਾਰ, ਸ਼੍ਰੋਮਣੀ ਕਮੇਟੀ ਨੇ ਕੋਈ ਦਿਲਚਸਪੀ ਨਹੀਂ ਦਿਖਾਈ। 2001 ਵਿੱਚ ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ:) ਹੋਂਦ ਵਿੱਚ ਆਈ ਤੇ ਗਿਆਨੀ ਜੀ ਦਾ ਹੋਕਾ ਘਰ-ਘਰ ਪੁੱਜਦਾ ਕਰਨ ਦਾ ਬੀੜਾ ਚੁਕਿਆ। 2010 ਤੋਂ ਭਾਈ ਦਿੱਤ ਸਿੰਘ ਪੱਤ੍ਰਿਕਾ ਸ਼ੁਰੂ ਹੋਈ ਤੇ ਇਨ੍ਹਾਂ ਦਾ ਨਾਂ ਤੇ ਕਾਰਜ ਦੁਨੀਆਂ ਭਰ ਵਿੱਚ ਪੁੱਜ ਗਏ ਹਨ। ਬਹੁਤ ਸਾਰੀਆਂ ਲਾਇਬ੍ਰੇਰੀਆਂ, ਸਾਹਿਤ ਸਭਾਵਾਂ ਗਿਆਨੀ ਦਿੱਤ ਸਿੰਘ ਦੇ ਨਾਂ 'ਤੇ ਬਣ ਗਈਆਂ ਹਨ ਪਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਪੰਥਕ ਸਰਕਾਰ ਦੇ ਕੰਨਾਂ ਤੇ ਅਜੇ ਤੱਕ ਜੂੰ ਨਹੀਂ ਸਰਕੀ। ਗਿਆਨੀ ਦਿੱਤ ਸਿੰਘ ਦਾ ਜਿੰਨਾ ਵੱਡਾ ਕੱਦ ਹੈ ਉਨੀਆਂ ਹੀ ਉਨ੍ਹਾਂ ਦੇ ਨਾਮ ਤੇ ਕਾਲਜ, ਯੂਨੀਵਰਸਿਟੀਆਂ ਹੋਣੀਆਂ ਚਾਹੀਦੀਆਂ ਹਨ। ਸਵਾਮੀ ਦਿਆ ਨੰਦ ਜੋ ਇਨ੍ਹਾਂ ਤੋਂ ਹਾਰ ਗਿਆ ਸੀ ਉਸ ਦੇ ਪੈਰੋਕਾਰਾਂ ਨੇ ਸਕੂਲ, ਕਾਲਜ, ਯੂਨੀਵਰਸਿਟੀਆਂ ਉਸ ਦੇ ਨਾਂ 'ਤੇ ਬਣਾ ਦਿੱਤੇ ਹਨ ਪਰ ਸਿੱਖ ਕੌਮ ਦੀ ਬਦਕਿਸਮਤੀ ਕਿ ਇਸ ਹੀਰੇ ਦਾ ਮੁੱਲ ਨਹੀਂ ਪਾ ਸਕੀ। ਅੱਜ ਲੱਗਭਗ ਸਾਰੇ ਵਿਦਵਾਨ, ਪ੍ਰਚਾਰਕ, ਕਥਾ ਵਾਚਕ ਗਿਆਨੀ ਜੀ ਦੀਆਂ ਉਦਾਹਰਨਾਂ ਦੇਣ ਲਗੇ ਹਨ ਪਰ ਇਸ ਤੋਂ ਅੱਗੇ ਕੁਝ ਨਹੀਂ। ਜਦ ਤੱਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਸਰਕਾਰਾਂ ਨਿਰਪੱਖ ਹੋ ਕੇ ਸੁਹਿਰਦਤਾ ਨਾਲ ਇਨ੍ਹਾਂ ਵਲੋਂ ਕੀਤੇ ਕਾਰਜਾਂ ਦਾ ਲੇਖਾ ਜੋਖਾ ਨਹੀਂ ਕਰਦੀਆਂ ਉਦੋਂ ਤੱਕ ਸਥਿਤੀ ਵਿੱਚ ਤਬਦੀਲੀ ਨਹੀਂ ਆਉਣੀ। ਸਿੱਖੀ ਦੇ ਅੱਜ ਦੇ ਹਾਲਾਤ ਦੀ ਗਿਆਨੀ ਦਿੱਤ ਸਿੰਘ ਜੀ ਦੇ ਸਮੇਂ ਵਰਗੇ ਹੋ ਚੁੱਕੇ ਹਨ। ਇਕ ਹੋਰ ਸਿਰੜੀ, ਸਿਦਕੀ ਗਿਆਨੀ ਦਿੱਤੇ ਸਿੰਘ ਵਰਗੇ ਯੋਧੇ ਦੀ ਲੋੜ ਹੈ ਜੋ ਇਨ੍ਹਾਂ ਦੀ ਤਰ੍ਹਾਂ ਸਿੱਖੀ ਲਈ ਸਭ ਕੁਝ ਕੁਰਬਾਨ ਕਰ ਦੇਵੇ।

ਸ: ਗੁਰਬਖਸ਼ ਸਿੰਘ ਕੇਸਰੀ ਨੇ 1901 ਤੋਂ ਬਾਅਦ ਦਿੱਤ ਸਿੰਘ ਮੈਗਜ਼ੀਨ ਦਸ ਕੁ ਸਾਲ ਕੱਢਿਆ ਸੀ ਉਨ੍ਹਾਂ ਨੇ ਗਿਆਨੀ ਦਿੱਤ ਸਿੰਘ ਬਾਰੇ ਹੇਠ ਲਿਖੇ ਅਨੁਸਾਰ ਕਵਿਤਾ ਰਚ ਕੇ ਅੱਜ ਵੀ ਗਿਆਨੀ ਜੀ ਦੀ ਲੋੜ ਮਹਿਸੂਸ ਕੀਤੀ।

**ਜਿਸ ਦਾ ਨਾਮ ਲੈਂਦਿਆਂ ਹੀ ਦਿਲ ਵਿੱਚ ਜੋਸ਼ ਉੱਠੇ,**
**ਨਿਵ ਜਾਵੇ ਧੌਣ ਵੱਡੇ ਵੱਡੇ ਅਭਿਮਾਨੀ ਦੀ।**
**ਸੁੱਤੀ ਘੂਕ ਪਈ ਕੌਮ ਆਣ ਕੇ ਜਗਾਈ ਜਿਸ,**
**ਅੱਜ ਤੀਕ ਧੂਮ ਪਈ ਹੋਈ ਜਿਸ ਦੀ ਕਾਨੀ ਦੀ।**
**ਕੌਣ ਐਸਾ ਬੀਰ ਜਿਸ ਭਰਮ ਲੀਰੋ ਲੀਰ ਕੀਤੇ,**
**ਆਈ ਯਾਦ ਅੱਜ ਉਸ ਸਿੰਘ ਸਭਾ ਦੇ ਬਾਨੀ ਦੀ।**
**ਭਾਵੇਂ ਪਾਈ ਨਾ ਕਦਰ ਉਹਦੀ ਸਿੱਖ ਕੌਮ ਨੇ ਹੈ,**

*ਕਿਸ਼ਤ ਨੰਬਰ 18 (ਲੜੀਵਾਰ)*



# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼



*ਡਾ. ਇੰਦਰਜੀਤ ਸਿੰਘ ਗੋਗੋਆਣੀ*

*ਕ੍ਰਿਤ ਗਿਆਨੀ ਦਿੱਤ ਸਿੰਘ ਜੀ*

ਪੰਥ ਰਤਨ ਗਿਆਨੀ ਦਿੱਤ ਸਿੰਘ ਜੀ ਦੀ ਕ੍ਰਿਤ 'ਸ੍ਰੀ ਗੁਰੂਗ੍ਰੰਥ ਸਾਹਿਬ ਜੀ ਦੇ ਉਪਦੇਸ਼' ਜਿਸ ਨੂੰ ਕਿ ਡਾ. ਇੰਦਰਜੀਤ ਸਿੰਘ ਗੋਗੋਆਣੀ ਜੀ ਨੇ ਸੰਪਾਦਿਤ ਕੀਤਾ ਹੈ, ਨੂੰ ਲੜੀਵਾਰ ਪੇਸ਼ ਕੀਤਾ ਜਾ ਰਿਹਾ ਹੈ। ਉਮੀਦ ਕਰਦੇ ਹਾਂ ਕਿ ਪਾਠਕ ਇਸ ਤੋਂ ਅਹਿਮ ਜਾਣਕਾਰੀ ਅਤੇ ਲਾਹੇ ਪ੍ਰਾਪਤ ਕਰਨਗੇ।

ਇਸ ਸੰਸਾਰ ਦੇ ਪੁਰਸ਼ ਪਾਪਾਂ ਵਿੱਚ ਲਗੇ ਹੋਏ ਹੁੰਦੇ ਹਨ ਯਾ ਪਰਲੋਕ ਵਿੱਚ ਬਦਲਾ ਮਿਲਨੇ ਦੀ ਆਸ਼ਾ ਕਰਦੇ ਪੁੰਨਾ ਵਿੱਚ ਪ੍ਰਵਿਰਤ ਹੁੰਦੇ ਹਨ ਅਤੇ ਮਾਨ ਅਭਮਾਨ ਵਿੱਚ ਮਸਤ ਹੋ ਕੇ ਪ੍ਰਮਾਤਮਾ ਨੂੰ ਕੋਈ ਵਿਰਲੇ ਹੀ ਜਾਨਦੇ ਹਨ ਪ੍ਰੰਤੂ ਮਹਾਰਾਜ ਜੀ ਦਾ ਸਿਧਾਂਤ ਹੈ ਕਿ ਅਕਾਲ ਪੁਰਖ ਦੀ ਭਗਤੀ ਅਤੇ ਨਿਰਮਾਨਤਾ ਨਾਲ ਹੀ ਇਹ ਪੁਰਸ਼ ਪਰਮ ਸੁਖ ਦੀ ਪਰਾਪਤੀ ਕਰ ਸਕਦਾ ਹੈ, ਜੈਸਾ ਕਿ ਪਵਿਤ੍ਰ ਸ਼ਬਦ ਹੈ:

**ਸਿਰੀਰਾਗੁ ਮਹਲਾ ੫ ॥**

**ਦੁਕ੍ਰਿਤ ਸੁਕ੍ਰਿਤ ਮੰਧੇ ਸੰਸਾਰੁ ਸਗਲਾਣਾ॥ ਦੁਹਹੂੰ ਤੇ ਰਹਤ ਭਗਤੁ ਹੈ ਕੋਈ ਵਿਰਲਾ ਜਾਣਾ॥੧॥ ਠਾਕੁਰੁ ਸਰਬੇ ਸਮਾਣਾ॥ ਕਿਆ ਕਹਉ ਸੁਣਉ ਸੁਆਮੀ ਤੂੰ ਵਡ ਪੁਰਖੁ ਸੁਜਾਣਾ॥੧॥ ਰਹਾਉ॥ ਮਾਨ ਅਭਿਮਾਨ ਮੰਧੇ ਸੋ ਸੇਵਕੁ ਨਾਹੀ॥ ਤਤ ਸਮਦਰਸੀ ਸੰਤਹੁ ਕੋਈ ਕੋਟਿ ਮੰਧਾਹੀ॥੨॥ ਕਹਨ ਕਹਾਵਨ ਇਹੁ ਕੀਰਤਿ ਕਰਲਾ॥ ਕਥਨ ਕਹਨ ਤੇ ਮੁਕਤਾ ਗੁਰਮੁਖਿ ਕੋਈ ਵਿਰਲਾ॥੩॥ ਗਤਿ ਅਵਿਗਤਿ ਕਛੁ ਨਦਰਿ ਨ ਆਇਆ॥ ਸੰਤਨ ਕੀ ਰੇਣੁ ਨਾਨਕ ਦਾਨੁ ਪਾਇਆ॥੪॥੨੬॥੯੬॥ (ਅੰਗ ੫੦)**

ਇਸ ਸ਼ਬਦ ਦਾ ਭਾਵ ਇਹ ਹੈ ਕਿ ਸੰਸਾਰ ਦੇ ਲੋਗ ਪਾਪਾਂ ਵਿੱਚ ਲਗੇ ਹੋਏ ਹੁੰਦੇ ਹਨ ਯਾ ਪਰਲੋਕ ਵਿਚ ਫਲ ਮਿਲਨੇ ਦੀ ਆਸ਼ਾ ਕਰਕੇ ਪੰਨਾਂ ਵਿੱਚ ਪਵਿਰਤ ਹੁੰਦੇ ਹਨ। ਕੋਈ ਵਿਰਲਾ ਭਗਤ ਹੀ ਇਨ੍ਹਾਂ ਦੋਹਾਂ ਦੇ ਬੰਧਨਾਂ ਤੇ ਨਿਰਾਲਾ ਹੈ।

ਪ੍ਰਮਾਤਮਾ ਸਭ ਜਗ੍ਹਾ ਬਿਆਪਕ ਹੈ, ਹੇ ਸੁਆਮੀ ਤੂੰ ਵੱਡਾ ਪੁਰਖ ਅਤੇ ਅਕਲ-ਮੰਦਾਂ ਦਾ ਭੀ ਅਕਲਮੰਦ ਹੈਂ, ਮੈਂ ਕੀ ਕਹ ਸਕਦਾ ਹਾਂ ਅਤੇ ਕੀ ਸੁਣ ਸਕਦਾ ਹਾਂ। ਜੋ ਮਾਨ ਅਭਿਮਾਨ ਵਿੱਚ ਮਗਨ ਹੈ ਸੋ ਪਰਮਾਤਮਾ ਦਾ ਸੇਵਕ ਨਹੀਂ ਹੈ। ਸਭ ਨੂੰ ਇਕ ਦ੍ਰਿਸ਼ਟ ਨਾਲ ਵੇਖਨ ਅਤੇ ਜਾਨਣ ਵਾਲਾ ਕਰੋੜਾਂ ਵਿੱਚ ਕੋਈ ਵਿਰਲਾ ਸੰਤ ਹੀ ਹੁੰਦਾ ਹੈ, ਜੋ ਕੁਛ ਕਹਨ ਕਹਾਵਨ ਅਰਥਾਤ ਕਥਾ ਕਰਕੇ ਧੰਨ ਸੰਗ੍ਰਹ ਕਰਨਾ ਇਕ ਸੰਸਾਰ ਵਿੱਚ ਰਸਤਾ ਹੈ, ਗੁਰਮੁਖ ਜੋ ਕੇਵਲ ਨਿਰ ਆਸ਼ੇ ਹੋ ਕੇ ਸਤ ਉਪਦੇਸ਼ ਕਰਦਾ ਹਾਂ ਅਜਿਹਾ ਕੋਈ ਵਿਰਲਾ ਹੁੰਦਾ ਹੈ। ਮਹਾਰਾਜ ਜੀ ਫਰਮਾਉਂਦੇ ਹਨ ਕਿ ਸਾਨੂੰ ਪ੍ਰਮਾਤਮਾ ਦੀ ਗਤੀ ਦਾ ਕੁਛ ਪ੍ਰਤੀਤ ਨਹੀਂ ਹੁੰਦਾ, ਸੰਤਾਂ ਦੀ ਧੂੜੀ ਹੋਨੇ ਕਰਕੇ ਹੀ ਦਾਨ ਪਾਇਆ ਹੈ।

ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਭਾਈ ਮਾਨ ਅਭਿਮਾਨ ਵਿੱਚ ਹੋ ਕੇ ਧਰਮ ਦੇ ਸ੍ਰੇਸ਼ਟ ਅੰਗ ਨਿਰਮਾਨਤਾ ਨੂੰ ਵਿਸਾਰ ਦੇਣਗੇ?

ਇਸ ਸੰਸਾਰ ਦੇ ਲੋਗ ਮਾਨ ਪ੍ਰਤਿਸ਼ਟਾ ਯਾ ਹੰਕਾਰ ਦੇ ਮਧ ਵਿੱਚ ਹੋ ਕੇ ਪ੍ਰਮਾਤਮਾ ਪ੍ਰਮੇਸ਼ਵਰ ਨੂੰ ਭੀ ਭੁਲ ਜਾਂਦੇ ਹਨ ਪ੍ਰੰਤੂ ਅਕਾਲ ਪੁਰਖ ਦੇ ਪਿਆਰੇ ਹਰ ਵਕਤ ਉਸ ਪ੍ਰਮਾਤਮਾ ਦੇ ਸਿਮਰਨ ਵਿੱਚ ਰਹਿੰਦੇ ਹਨ ਜੈਸਾ ਕਿ ਮਹਾਰਾਜ ਨੇ ਫਰਮਾਇਆ ਹੈ:

**ਸਿਰੀਰਾਗੁ ਮਹਲਾ ੫ ਘਰੁ ੭॥**

ਤੇਰੈ ਭਰੋਸੈ ਪਿਆਰੇ ਮੈਂ ਲਾਡ ਲਡਾਇਆ॥ ਭੂਲਹਿ ਚੂਕਹਿ ਬਾਰਿਕ ਤੂੰ ਹਰਿ ਪਿਤਾ ਮਾਇਆ॥੧॥ ਸੁਹੇਲਾ ਕਹਨੁ ਕਹਾਵਨੁ॥ ਤੇਰਾ ਬਿਖਮੁ ਭਾਵਨੁ॥੧॥ ਰਹਾਉ॥ ਹਉ ਮਾਣੁ ਤਾਣੁ ਕਰਉ ਤੇਰਾ ਹਉ ਜਾਨਉ ਆਪਾ॥ ਸਭ ਹੀ ਮਧਿ ਸਭਹਿ ਤੇ ਬਾਹਰਿ ਬੇਮੁਹਤਾਜ ਬਾਪਾ॥੨॥ ਪਿਤਾ ਹਉ ਜਾਨਉ ਨਾਹੀ ਤੇਰੀ ਕਵਨ ਜੁਗਤਾ॥ ਬੰਧਨ ਮੁਕਤੁ ਸੰਤਹੁ ਮੇਰੀ ਰਾਖੈ ਮਮਤਾ॥੩॥ ਭਏ ਕਿਰਪਾਲ ਠਾਕੁਰ ਰਹਿਓ ਆਵਣ ਜਾਣਾ॥ ਗੁਰ ਮਿਲਿ ਨਾਨਕ ਪਾਰਬ੍ਰਹਮੁ ਪਛਾਣਾ॥੪॥੨੭॥੯੭॥ (ਅੰਗ ੫੧)

ਇਸ ਪਵਿਤ੍ਰ ਸ਼ਬਦ ਦਾ ਭਾਵ ਇਹ ਹੈ ਕਿ ਹੇ ਪ੍ਰਮਾਤਮਾ ਮੇਰੇ ਸਜਨ! ਤੇਰੇ ਭਰੋਸੇ ਪਰ ਮੈਂ ਲਾਡ ਕਰਦਾ ਰਿਹਾ ਹਾਂ ਮੈਂ ਬਾਲ ਹਾਂ ਅਤੇ ਭੁਲਨ ਹਾਰਾ ਹਾ, ਆਪ ਪਿਤਾ ਅਤੇ ਮਾਤਾ ਦੀ ਤਰ੍ਹਾਂ ਬਖਸ਼ਨੇ ਵਾਲੇ ਹੋ। ਇਹ ਕਹਿਨ ਕਹਾਵਨ ਕਿ ਮੈਂ ਆਪ ਦਾ ਹਾਂ ਸੁਖਾਲੀ ਬਾਤ ਹੈ ਪਰੰਤੂ ਤੇਰਾ ਭਾਣਾ ਮੰਨਣਾ ਬਹੁਤ ਹੀ ਕਠਿਨ ਹੈ। ਮੈਨੂੰ ਤੇਰਾ ਹੀ ਮਾਣ ਤਾਣ ਹੈ ਕਿਉਂਕਿ ਮੈਂ ਅਪਨਾਇਤ ਸਮਝਦਾ ਹਾਂ, ਓਹ ਸਭ ਦੇ ਵਿਚਕਾਰ ਅਤੇ ਸਭ ਤੇ ਬਾਹਿਰ ਹੈ ਓਹ ਪ੍ਰਮਾਤਮਾਂ ਪਿਤਾ ਅਤੇ ਬੇਮੁਹਤਾਜ ਹੈ, ਹੇ ਮੇਰੇ ਪਿਤਾ ਮੈਂ ਨਹੀਂ ਜਾਨਦਾ ਤੇਰੀ ਕਵਨ ਜੁਗਤ ਹੈ। ਹੇ ਸੰਤਹੁ ਇਸ ਸੰਸਾਰ ਦੇ ਬੰਧਨਾਂ ਤੋਂ ਪ੍ਰਮਾਤਮਾ ਨੇ ਮੁਕਤ ਕਰ ਦਿੱਤਾ ਹੈ ਕਿਉਂਕਿ ਉਸ ਨੇ ਮੇਰੇ ਨਾਲ ਸਨੇਹ ਕੀਤਾ ਹੈ, ਪ੍ਰਮੇਸ਼ਵਰ ਕ੍ਰਿਪਾਲ ਹੋ ਗਿਆ ਹੈ ਅਤੇ ਮੇਰਾ ਆਵਣੁ ਜਾਣ ਰਹਿ ਗਿਆ ਹੈ, ਗੁਰੂ ਨਾਲ ਮਿਲਕੇ ਮਹਾਰਾਜ ਫਰਮਾਉਂਦੇ ਹਨ ਕਿਕ ਪਾਰ ਬ੍ਰਹਮ ਨੂੰ ਪਛਾਨ ਲਿਆ ਹੈ।

ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਸੱਜਨ ਦੁਖ ਸੁਖ ਵਿੱਚ ਅਕਾਲ ਪੁਰਖ ਦਾ ਭਾਣਾ ਨਹੀਂ ਮੰਨਣਗੇ?

ਇਸ ਸੰਸਾਰ ਦੇ ਜੀਵ ਪ੍ਰਲੋਕ ਦੇ ਸੁਖ ਵਾਸਤੇ ਕਈ ਤਰ੍ਹਾਂ ਦੇ ਸਾਧਨ ਕਰਦੇ ਫਿਰਦੇ ਹਨ ਪ੍ਰੰਤੂ ਗੁਰੂ ਜੀ ਮਹਾਰਾਜ ਸਤ ਸੰਗਤ ਦੀ ਮਹਿਮਾਂ ਦੀ ਬਹੁਤ ਵਰਨਣ ਕਰਦੇ ਹਨ ਜਿਸ ਕਰਕੇ ਇਹ ਪੁਰਸ਼ ਸੰਸਾਰ ਸਾਗਰ ਤੋਂ ਤਰਕੇ ਅਕਾਲ ਪੁਰਖ ਦੀ ਸ਼ਰਨ ਨੂੰ ਪ੍ਰਾਪਤ ਹੁੰਦਾ ਹੈ ਜੈਸਾ ਕਿਕ ਮਹਾਰਾਜ ਦਾ ਪਵਿਤ੍ਰ ਵਾਕ ਹੈ:-

**ਸਿਰੀਰਾਗੁ ਮਹਲਾ ੫ ਘਰੁ ੧॥**

ਸੰਤ ਜਨਾ ਮਿਲਿ ਭਾਈਆ ਕਟਿਅੜਾ ਜਮਕਾਲੁ॥ ਸਚਾ ਸਾਹਿਬੁ ਮਨਿ ਵੁਠਾ ਹੋਆ ਖਸਮੁ ਦਇਆਲੁ॥ ਪੂਰਾ ਸਤਿਗੁਰੁ ਭੇਟਿਆ ਬਿਨਸਿਆ ਸਭੁ ਜੰਜਾਲੁ॥੧॥ ਮੇਰੇ ਸਤਿਗੁਰਾ ਹਉ ਤੁਧੁ ਵਿਟਹੁ ਕੁਰਬਾਣੁ॥ ਤੇਰੇ ਦਰਸਨ ਕਉ ਬਲਿਹਾਰਣੈ ਤੁਸਿ ਦਿਤਾ ਅੰਮ੍ਰਿਤ ਨਾਮੁ॥੧॥ ਰਹਾਉ॥ ਜਿਨ ਤੂੰ ਸੇਵਿਆ ਭਾਉ ਕਰਿ ਸੇਈ ਪੁਰਖ ਸੁਜਾਨ॥ ਤਿਨਾ ਪਿਛੈ ਛੁਟੀਐ ਜਿਨ ਅੰਦਰਿ ਨਾਮੁ ਨਿਧਾਨੁ॥ ਗੁਰ ਜੇਵਡੁ ਦਾਤਾ ਕੋ ਨਹੀ ਜਿਨਿ ਦਿਤਾ ਆਤਮ ਦਾਨੁ॥੨॥ ਆਏ ਸੇ ਪਰਵਾਣੁ ਹਹਿ ਜਿਨ ਗੁਰੁ ਮਿਲਿਆ ਸੁਭਾਇ॥ ਸਚੇ ਸੇਤੀ ਰਤਿਆ ਦਰਗਹ ਬੈਸਣੁ ਜਾਇ॥ ਕਰਤੇ ਹਥਿ ਵਡਿਆਈਆ ਪੂਰਬਿ ਲਿਖਿਆ ਪਾਇ॥੩॥ ਸਚੁ ਕਰਤਾ ਸਚੁ ਕਰਣਹਾਰੁ ਸਚੁ ਸਾਹਿਬੁ ਸਚੁ ਟੇਕ॥ ਸਚੋ ਸਚੁ ਵਖਾਣੀਐ ਸਚੋ ਬੁਧਿ ਬਿਬੇਕ॥ ਸਰਬ ਨਿਰੰਤਰਿ ਰਵਿ ਰਹਿਆ ਜਪਿ ਨਾਨਕ ਜੀਵੈ ਏਕ॥੪॥੨੮॥੯੮॥ (ਅੰਗ ੫੨)

ਇਸ ਦਾ ਭਾਵ ਇਹ ਹੈ ਕਿ ਸੰਤਾਂ ਦੀ ਸੰਗਤ ਕਰਕੇ ਜਮ ਅਰਥਾਤ ਮੌਤ ਦਾ ਭਯ ਦੂਰ ਹੋ ਗਿਆ ਹੈ। ਸਚਾ ਸਾਹਿਬ ਮਨ ਦੇ ਵਿੱਚ ਵਸ ਗਿਆ ਹੈ ਅਤੇ ਮੇਰੇ ਪਰ ਉਸ ਦੀ ਦਯਾ ਹੋ ਗਈ ਹੈ। ਪੂਰੇ ਸਤਿਗੁਰੂ ਦੀ ਸ਼ਰਨ ਵਿੱਚ ਆਉਣੇ ਕਰਕੇ ਸਾਰਾ ਜੰਜਾਲ ਦੂਰ ਹੋ ਗਿਆ ਹੈ। ਮੇਰੇ ਸਤਿਗੁਰੂ ਮੈਂ ਤੇਰੇ ਉਪਰੋਂ ਕੁਰਬਾਨ ਜਾਂਦਾ ਹਾਂ, ਤੇਰੇ ਦਰਸ਼ਨ ਪਰ ਮੈਂ ਬਲਹਾਰੇ ਜਾਂਦਾ ਹਾਂ ਕਿਉਂਕਿ ਤੈਨੇ ਅੰਮ੍ਰਿਤ ਨਾਮ ਦਿਤਾ ਹੈ, ਜਿਨਾਂ ਦੇ ਵਿਸ਼੍ਵਾਸ ਅਤੇ ਪ੍ਰੀਤੀ ਨਾਲ ਤੇਰੇ ਨਾਮ ਦਾ ਸਿਮਰਨ ਕੀਤਾ ਹੈ ਸੋਈ ਪੁਰਸ਼ ਵੱਡੇ ਕਹੇ ਜਾਂਦੇ ਹਨ ਉਨ੍ਹਾਂ ਦੇ ਉਪਦੇਸ਼ਾਂ ਨੂੰ ਕਮਾ ਕੇ ਇਸ ਜੀਵ ਦੀ ਮੁਕਤੀ ਹੁੰਦੀ ਹੈ ਜਿਨਾਂ ਦੇ ਅੰਤਹ ਕਰਨ ਵਿੱਚ ਪ੍ਰਮਾਤਮਾ ਦੇ ਨਾਮ ਦਾ ਖਜ਼ਾਨਾ ਹੁੰਦਾ ਹੈ। ਗੁਰੂ ਵੱਡੇ ਹੀ ਦਾਤੇ ਹਨ ਜਿਨ੍ਹਾਂ ਨੇ ਆਤਮ ਦਾਨ ਦਿਤਾ ਹੈ ਅਰਥਾਤ ਪ੍ਰਗਟ ਕੀਤਾ ਹੈ ਕਿ ਆਤਮਾਂ ਦਾ ਕੀ ਸਰੂਪ ਹੈ, ਉਨ੍ਹਾਂ ਪੁਰਸ਼ਾਂ ਦਾ ਇਸ ਸੰਸਾਰ ਪਰ ਆਉਨਾ ਸਫਲ ਹੈ ਜਿਨ੍ਹਾਂ ਨੂੰ ਗੁਰੂ ਸਹਜੇ ਹੀ ਮਿਲ ਗਏ ਹਨ, ਸੱਚੇ ਨਾਮ ਦੇ ਰੰਗ ਦੇ ਨਾਲ ਰੱਤਿਆਂ ਹੋਇਆਂ ਪ੍ਰਮਾਤਮਾ ਦੀ ਦਰਗਹ ਵਿੱਚ ਬੈਠਨੇ ਦੀ ਜਗ੍ਹਾ ਮਿਲਦੀ ਹੈ, ਅ: ਪੁਰਖ ਦੇ ਹੱਥ

ਵਿੱਚ ਵਡਿਆਈਆਂ ਹਨ ਅਤੇ ਪੂਰਬਲੇ ਕਰਮਾਂ ਦੇ ਅਨੁਸਾਰ ਇਸ ਪੁਰਸ਼ ਨੂੰ ਫਲ ਮਿਲਦਾ ਹੈ। ਉਹ ਪ੍ਰਮਾਤਮਾਂ ਸ੍ਰਿਸ਼ਟੀ ਦੇ ਰਚਨੇ ਵਾਲਾ ਸਚਾ ਹੈ, ਅਤੇ ਜੋ ਇਸ ਸ੍ਰਿਸ਼ਟੀ ਵਿੱਚ ਹੈ, ਉਸ ਦਾ ਪ੍ਰਮਾਤਮਾਂ ਮਾਲਕ ਹੈ ਜਿਸ ਦੇ ਆਧਾਰ ਵਿੱਚ ਇਹ ਪੁਰਸ਼ ਹੈ ਸੋ ਭੀ ਸਚਾ ਹੈ, ਸੱਚ ਦੇ ਨਿਰੂਪਨ ਕਰਦਿਆਂ ਹੋਇਆਂ ਬੁਧਿ ਦੇ ਵਿੱਚ ਸੱਚ ਆ ਕੇ ਪ੍ਰਵਿਰਤ ਹੁੰਦਾ ਹੈ ਅਤੇ ਬੁਧ ਵਿੱਚ ਬਿਬੇਕ ਪ੍ਰਾਪਤ ਹੁੰਦਾ ਹੈ, ਸਭਨਾਂ ਦੇ ਅੰਤ੍ਰ ਉਹ ਪ੍ਰਮਾਤਮਾਂ ਬਿਆਪਕ ਹੋ ਰਹਿਆ ਹੈ, ਗੁਰੂ ਨਾਨਕ ਦੇਵ ਜੀ ਮਹਾਰਾਜ ਫਰਮਾਉਂਦੇ ਹਨ ਕਿਕ ਉਸ ਅ: ਪੁਰਖ ਦਾ ਜਾਮ ਕਰਕੇ ਅਤੇ ਉਸ ਦੀ ਉਪਾਸ਼ਨਾ ਕਰਕੇ ਸਾਡਾ ਜੀਵਨ ਹੈ।

ਕਿਆ ਇਸ ਸ਼ਬਦ ਦੇ ਵਿਚਾਰ ਕਰਨੇ ਵਾਲੇ ਭਾਈ ਕੁਸੰਗਤ ਨੂੰ ਪ੍ਰਾਪਤ ਹੋ ਕੇ ਅ: ਪੁਰਖ ਤੋਂ ਸਵਾਇ ਹੋਰ ਕਿਸੀ ਜਗ੍ਹਾ ਭਟਕਨਗੇ?

ਇਸ ਸੰਸਾਰ ਦੇ ਲੋਗ ਕਈ ਤਰ੍ਹਾਂ ਇਸ਼ਟ ਮੰਨਕੇ ਅਪਨੀ ਮੁਕਤੀ ਦਾ ਸਾਧਨ ਯਾ ਪਰਲੋਕ ਵਿੱਚ ਸੁਖ ਦਾ ਸਾਧਨ ਜਾਨਦੇ ਹਨ ਪ੍ਰੰਤੂ ਸਚੇ ਧਰਮ ਦੇ ਅਨੁਸਾਰ ਗੁਰਾਂ ਦੁਆਰਾ ਪ੍ਰਮਾਤਮਾ ਪ੍ਰਮੇਸ਼ੁਰ ਦੇ ਨਾਮ ਦੇ ਸਿਮਰਨ ਕਰਕੇ ਇਸ ਜੀਵ ਦੀ ਗਤੀ ਹੁੰਦੀ ਹੈ:

**ਸਿਰੀਰਾਗੁ ਮਹਲਾ ੫॥**

**ਗੁਰੁ ਪਰਮੇਸੁਰੁ ਪੂਜੀਐ ਮਨਿ ਤਨਿ ਲਾਇ ਪਿਆਰੁ॥ ਸਤਿਗੁਰੁ ਦਾਤਾ ਜੀਅ ਦਾ ਸਭਸੈ ਦੇਇ ਅਧਾਰੁ॥ ਸਤਿਗੁਰ ਬਚਨ ਕਮਾਵਣੇ ਸਚਾ ਏਹੁ ਵੀਚਾਰੁ॥ ਬਿਨੁ ਸਾਧੂ ਸੰਗਤਿ ਰਤਿਆ ਮਾਇਆ ਮੋਹੁ ਸਭੁ ਛਾਰੁ॥੧॥ ਮੇਰੇ ਸਾਜਨ ਹਰਿ ਹਰਿ ਨਾਮੁ ਸਮਾਲਿ॥ ਸਾਧੂ ਸੰਗਤਿ ਮਨਿ ਵਸੈ ਪੂਰਨ ਹੋਵੈ ਘਾਲ॥੧॥ ਰਹਾਉ॥ ਗੁਰੁ ਸਮਰਥੁ ਅਪਾਰੁ ਗੁਰੁ ਵਡਭਾਗੀ ਦਰਸਨੁ ਹੋਇ॥ ਗੁਰੁ ਅਗੋਚਰੁ ਨਿਰਮਲਾ ਗੁਰ ਜੇਵਡੁ ਅਵਰੁ ਨ ਕੋਇ॥ ਗੁਰੁ ਕਰਤਾ ਗੁਰੁ ਕਰਣਹਾਰੁ ਗੁਰਮੁਖਿ ਸਚੀ ਸੋਇ॥ ਗੁਰ ਤੇ ਬਾਹਰਿ ਕਿਛੁ ਨਹੀ ਗੁਰੁ ਕੀਤਾ ਲੋੜੇ ਸੁ ਹੋਇ ॥੨॥ ਗੁਰੁ ਤੀਰਥੁ ਗੁਰੁ ਪਾਰਜਾਤੁ ਗੁਰੁ ਮਨਸਾ ਪੂਰਣਹਾਰ॥ ਗੁਰੁ ਦਾਤਾ ਹਰਿ ਨਾਮੁ ਦੇਇ ਉਧਰੈ ਸਭੁ ਸੰਸਾਰੁ॥ ਗੁਰੁ ਸਮਰਥੁ ਗੁਰੁ ਨਿਰੰਕਾਰੁ ਗੁਰੁ ਊਚਾ ਅਗਮ ਅਪਾਰੁ॥ ਗੁਰ ਕੀ ਮਹਿਮਾ ਅਗਮ ਹੈ ਕਿਆ ਕਥੇ ਕਥਨਹਾਰੁ॥੩॥ ਜਿਤੜੇ ਫਲ ਮਨਿ ਬਾਛੀਅਹਿ ਤਿਤੜੇ ਸਤਿਗੁਰ ਪਾਸਿ॥ ਪੂਰਬ ਲਿਖੇ ਪਾਵਣੇ ਸਾਚੁ ਨਾਮੁ ਦੇ ਰਾਸਿ॥ ਸਤਿਗੁਰ ਸਰਣੀ ਆਇਆ ਬਾਹੁੜਿ ਨਹੀ ਬਿਨਾਸੁ॥ ਹਰਿ ਨਾਨਕ ਕਦੇ ਨ ਵਿਸਰਉ ਏਹੁ ਜੀਉ ਪਿੰਡੁ ਤੇਰਾ ਸਾਸੁ॥੪॥੨੯॥੯੯॥ (ਅੰਗ ੫੨)**

ਇਸ ਦਾ ਭਾਵ ਇਹ ਹੈ ਕਿ ਗੁਰਾਂ ਦੀ ਅਤੇ ਪਰਮੇਸ਼ਵਰ ਦੀ ਪੂਜਾ ਮਨ ਅਤੇ ਤਨ ਨਾਲ ਪ੍ਰੀਤੀ ਕਰਕੇ ਕਰੀਏ, ਸਤਿਗੁਰੂ ਜੀਵਾਤਮਾ ਦਾ ਦਾਤਾ ਹੈ ਅਰ ਸਭ ਨੂੰ ਆਸਾਰਾ ਦੇਂਦਾ ਹੈ, ਸਭ ਤੋਂ ਸਚਾ ਵਿਚਾਰ ਅਤੇ ਬੁਧਿ ਇਹ ਹੈ ਕਿ ਸਤਿਗੁਰਾਂ ਦੇ ਬਚਨਾਂ ਨੂੰ ਕਮਾਇਆ ਜਾਵੇ, ਸੰਤਾਂ ਮਹਾਤਮਾਂ ਦੀ ਸੰਗਤ ਦੇ ਰੰਗ ਤੋਂ ਬਿਨਾਂ ਹੋਰ ਮਾਇਆ ਦਾ ਮੋਹ ਸਭ ਸੁਆਹ ਦੇ ਤੁਲ ਹੈ, ਹੇ ਮੇਰੇ ਮਿਤਰ ਪਰਮਾਤਮਾ ਦੇ ਨਾਮ ਦਾ ਤੂੰ ਸਿਮਰਨ ਕਰ, ਸਾਧੂ ਸੰਗਤ ਵਿੱਚ ਰਹਿਣ ਕਰਕੇ ਪੂਰਨ ਕਮਾਈ ਹੁੰਦੀ ਹੈ, ਗੁਰੂ ਸਮਰਥਾ ਵਾਨ ਹੈ ਅਤੇ ਉਸ ਦਾ ਪਾਰਾ ਵਾਰ ਨਹੀਂ ਹੈ, ਗੁਰਾਂ ਦਾ ਵਡਿਆਂ ਭਾਗਾ ਕਰਕੇ ਦਰਸ਼ਨ ਹੁੰਦਾ ਹੈ। ਗੁਰਾਂ ਦੀ ਮਹਿਮਾ ਉਚੀ ਹੈ ਅਤੇ ਇੰਦਰੀਆਂ ਦੇ ਗਯਾਨ ਦੇ ਪਰੇ ਹੈ ਗੁਰੂ ਨਿਰਮਲ ਹੈ, ਗੁਰੂ ਜੈਸਾ ਵਡਾ ਕੋਈ ਨਹੀਂ ਹੈ, ਗੁਰੂ ਕਰਣ ਕਾਰਣ ਹੈ ਗੁਰਮੁਖਾਂ ਦੀ ਸੱਚੀ ਸੋਭਾ ਹੈ, ਗੁਰਾਂ ਤੇ ਬਾਹਿਰ ਨਹੀਂ ਹੈ ਗੁਰੂ ਜੁ ਕੁਛ ਕੀਤਾ ਲੋੜੇ ਸੋ ਹੁੰਦਾ ਹੈ, ਗੁਰੂ ਤੀਰਥ ਅਰਥਾਤ ਪਾਪਾਂ ਦੇ ਨਾਸ ਕਰਨੇ ਹਾਰੇ ਅਤੇ ਕਲਪ ਬ੍ਰਿਛ ਦੀ ਤਰ੍ਹਾਂ ਮਨਸਾ ਪੂਰਨ ਹਾਰੇ ਹਨ, ਗੁਰੂ ਦਾਤੇ ਹਨ ਪ੍ਰਮੇਸ਼ਵਰ ਦੇ ਨਾਮ ਦੇ ਦੇਨੇ ਵਾਲੇ ਹੁੰਦੇ ਹਨ ਅਤੇ ਉਨ੍ਹਾਂ ਦੇ ਆਸਰੇ ਸਾਰੇ ਸੰਸਾਰ ਦਾ ਉਧਾਰ ਹੁੰਦਾ ਹੈ, ਗੁਰੂ ਸਮਰਥਾਵਾਨ ਗੁਰੂ ਨਿਰੰਕਾਰ ਹੈ ਅਤੇ ਗੁਰੂ ਉਚਾ ਮਨ ਦੀ ਕਲਪਣਾ ਤੋਂ ਪਰੇ ਹੈ ਅਤੇ ਗੁਰੂ ਓਹ ਹੈ ਜਿਸ ਦਾ ਪਾਰਾਵਾਰ ਨਹੀਂ ਹੈ, ਗੁਰੂ ਦੀ ਮਹਿਮਾ ਮੰਨ ਕਰਕੈ ਲਖੀ ਨਹੀਂ ਜਾਂਦੀ ਓਹ ਕਥਨੇ ਕਰਕੇ ਕਥੀ ਨਹੀਂ ਜਾਂਦੀ ਜਿਤਨੇ ਖਿਆਲ ਮਨ ਕਰਕੇ ਕੀਤੇ ਜਾਂਦੇ ਹਨ ਓਹ ਸਤਿਗੁਰਾਂ ਦੇ ਪਾਸ ਹਨ, ਪਿਛਲੇ ਜਨਮ ਦੇ ਫਲ ਦੀ ਪਰਾਪਤੀ ਹੁੰਦੀ ਹੈ ਅਤ ਸ਼ਰਧਾ ਰੂਪੀ ਜੋ ਪੂੰਜੀ ਦੇਵੇ ਤਾਂ ਸਚੇ ਨਾਮ ਦੀ ਪਰਾਪਤੀ ਹੁੰਦੀ ਹੈ। ਸੋ ਸਤਿਗੁਰਾਂ ਦੀ ਸ਼ਰਨ ਵਿੱਚ ਆ ਜਾਂਦਾ ਹੈ ਉਹ ਫਿਰ ਜਨਮ ਮਰਨ ਵਿੱਚ ਨਹੀਂ ਆਉਂਦਾ ਹੈ, ਗੁਰੂ ਸਾਹਿਬ ਫਰਮਾਉਂਦੇ ਹਨ ਕਿ ਅਕਾਲ ਪੁਰਖ ਦਾ ਨਾਮ ਕਦੇ ਸਾਨੂੰ ਨਾ ਵਿਸਰੇ ਹੇ ਪ੍ਰਮਾਤਮਾ ਜੀਵ ਅਤੇ ਸਵਾਸ ਤੇਰੇ ਅਰਪਨ ਕੀਤੇ ਹਨ।

ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਭਾਈ ਗੁਰਾਂ ਤੋਂ ਬਿਨਾਂ ਹੋਰ ਕਿਸੇ ਦੀ ਸ਼ਰਨ ਪੈਣਗੇ ਅਤੇ ਪ੍ਰਮਾਤਮਾਂ ਦੇ ਨਾਮ ਤੋਂ ਬਿਨਾਂ ਹੋਰ ਕਿਸੇ ਕਿਰਤਮ ਪਦਾਰਥ ਦੀ ਪੂਜਾ ਵਲ ਲਗਣਗੇ?

*ubdk*
98159-85559



# ਨਿੱਕੀਆਂ ਜਿੰਦਾਂ ਵੱਡੇ ਸਾਕੇ



*ਕ੍ਰਿਤ ਗੁਰਬਖਸ਼ ਸਿੰਘ ਕੇਸਰੀ*

*ਸੰਪਾਦਕ: ਡਾ. ਕਰਨੈਲ ਸਿੰਘ ਸੋਮਲ*
*0000000000*

**ਜਨਮ, ਮਾਪੇ, ਪਿੰਡ ਹਸਨਪੁਰ**

ਕੇਸਰੀ ਜੀ ਦਾ ਜਨਮ ਫੱਗਣ ਸੰਮਤ 1938 (1881 ਈਸਵੀ)* ਵਿੱਚ ਪਿੰਡ ਹਸਨਪੁਰ ਵਿਖੇ ਹੋਇਆ। ਪਿਤਾ ਦਾ ਨਾਂ ਸਰਦਾਰ ਧਿਆਨ ਸਿੰਘ ਅਤੇ ਮਾਤਾ ਦਾ ਨਾਂ ਸਰਦਾਰਨੀ ਨੰਦ ਕੌਰ ਸੀ। ਪਿੰਡ ਹਸਨਪੁਰ ਪਹਿਲਾਂ ਜ਼ਿਲ੍ਹਾ ਅੰਬਾਲਾ ਵਿੱਚ ਪੈਂਦਾ ਸੀ। ਫਿਰ ਜਦੋਂ ਰੂਪਨਗਰ ਜ਼ਿਲ੍ਹਾ ਬਣ ਗਿਆ, ਤਦ ਇਹ ਪਿੰਡ ਇਸ ਜਿਲ੍ਹੇ ਵਿੱਚ ਆ ਗਿਆ। ਇਸ ਵੇਲੇ ਇਹ ਸਾਹਿਬਜ਼ਾਦਾ ਅਜੀਤ ਸਿੰਘ ਨਗਰ (ਮੋਹਾਲੀ) ਜ਼ਿਲ੍ਹੇ ਵਿੱਚ ਸ਼ਾਮਲ ਹੈ ਅਤੇ ਇਸ ਨੂੰ ਖਰੜ ਤਹਿਸੀਲ ਪੈਂਦੀ ਹੇ। ਗੁਰਬਖ਼ਸ਼ ਸਿੰਘ ਕੇਸਰੀ ਦੇ ਬਚਪਨ ਅਤੇ ਜਵਾਨੀ ਦੇ ਸਮੇਂ ਹਸਨਪੁਰ ਨੂੰ ਜਾਣ ਵਾਲੀ ਕੁਰਾਲੀ ਦੇ ਰੇਲਵੇ ਸਟੇਸ਼ਨ ਤੋਂ ਉਤਰ ਕੇ ਕੱਚੇ ਰਾਹ ਪੈਦਲ ਹੀ ਜਾਣਾ ਪੈਂਦਾ ਸੀ। ਹੁਣ ਤੇ, ਚੰਡੀਗੜ੍ਹ ਤੋਂ ਲੁਧਿਆਣਾ ਨੂੰ ਜਾਣ ਵਾਲੀ ਮੁੱਖ ਸੜਕ ਉੱਤੇ, ਖਰੜ ਅਤੇ ਮੋਰਿੰਡਾ ਦੇ ਵਿਚਕਾਰ ਪੈਂਦੇ ਪਿੰਡ ਘੜੂੰਆਂ ਤੋਂ ਉੱਤਰ ਕੇ ਚੜ੍ਹਦੀ ਵੱਲ ਡੇਢ-ਦੋ ਕਿਲੋਮੀਟਰ ਦੇ ਫ਼ਾਸਲੇ ਉੱਤੇ ਵੱਸੇ ਇਸ ਪਿੰਡ ਤੀਕ ਪੱਕੇ ਰਾਹ ਆਸਾਨੀ ਨਾਲ ਪਹੁੰਚਿਆ ਜਾ ਸਕਦਾ ਹੈ। ਕੇਸਰੀ ਜੀ ਦੇ ਸਮੇਂ ਹਸਨਪੁਰ ਨੂੰ ਕਾਲੇਵਾਲ ਦਾ ਡਾਕਖਾਨਾ ਲੱਗਦਾ ਸੀ। ਹੁਣ ਇਸ ਨੂੰ ਡਾਕਖਾਨਾ ਘੜੂੰਆਂ (ਪਿੰਨ ਕੋਡ 140413) ਲੱਗਦਾ ਹੈ। ਪਿੰਡ ਹਸਨਪੁਰ ਨੇੜੇ ਪੈਂਦੇ ਪਿੰਡ ਘੜੂੰਆਂ ਦੇ ਮੁਕਾਬਲੇ ਕਾਫ਼ੀ ਛੋਟਾ ਹੈ। ਪਿੰਡ ਵਿੱਚ ਕੇਸਰੀ ਜੀ ਦੇ ਪਰਿਵਾਰ ਦੀ ਅੱਲ 'ਚੱਕੀ ਵਾਲੇ' ਸੀ। ਕਿਸੇ ਸਮੇਂ ਉਨ੍ਹਾਂ ਨੇ ਆਟਾ ਪੀਹਣ ਵਾਲੀ ਚੱਕੀ (ਖਰਾਸ) ਲਾਈ ਹੋਈ ਸੀ। ਇਹ ਚੱਕੀ ਕਿਸੇ ਮਸ਼ੀਨ ਦੀ ਥਾਂ ਬਲਦਾਂ ਨਾਲ ਚਲਾਈ ਜਾਂਦੀ ਸੀ। ਕੇਸਰੀ ਜੀ ਦੇ ਸਮੇਂ ਇਸ ਪਿੰਡ ਨੂੰ ਜਾਂਦੇ ਸਾਰੇ ਰਾਹ ਕੱਚੇ ਹੀ ਹੁੰਦੇ ਸਨ। ਇੱਥੋਂ ਨੇੜਲੇ ਕਸਬਿਆਂ ਮੋਰਿੰਡਾ, ਕੁਰਾਲੀ ਅਤੇ ਖਰੜ ਨੂੰ ਅਕਸਰ ਪੈਦਲ ਹੀ ਜਾਇਆ ਜਾਂਦਾ ਸੀ। ਕੇਸਰੀ ਜੀ ਦੇ ਦੋਹਤਰੇ ਰਣਜੋਧ ਸਿੰਘ ਗਿੱਲ ਦੇ ਚੇਤੇ ਵਿੱਚ ਆਪਣੇ ਬਚਪਨ ਦੇ ਸਮੇਂ ਦੇ ਉਹ ਰਾਹ ਅਜੇ ਵੀ ਵੱਸੇ ਹੋਏ ਹਨ। ਗਿੱਲ ਹੁਰਾਂ ਦੇ ਸ਼ਬਦਾਂ ਵਿੱਚ: "ਹਸਨਪੁਰ ਨੂੰ 1952-53 ਤਕ ਸਭ ਤੋਂ ਨਜ਼ਦੀਕ ਸੜਕ ਸਹੌੜਾਂ ਵੱਲੋਂ ਲੱਗਦੀ ਸੀ। ਉਦੋਂ ਖਰੜ-ਮੋਰਿੰਡਾ ਵਾਲੀ ਸੜਕ ਨਹੀਂ ਸੀ ਬਣੀ ਅਤੇ ਸਭ ਤੋਂ ਨਜ਼ਦੀਕੀ ਰੇਲਵੇ ਸਟੇਸ਼ਨ ਕੁਰਾਲੀ ਹੁੰਦਾ ਸੀ। ਕੁਰਾਲੀ ਤੋਂ ਅੱਗੇ ਪਹਿਲਾਂ ਪਿੰਡ ਕਾਲੇਵਾਲ, ਫਿਰ ਬਰੌਲੀ ਤੇ ਫਿਰ ਸਾਡਾ ਨਾਨਕਾ ਪਿੰਡ ਹਸਨਪੁਰ ਜਾਂ ਕੁਰਾਲੀ-ਖਰੜ ਸੜਕ ਉੱਤੇ ਨੇੜੇ ਪੈਂਦੇ ਸਹੌੜਾਂ ਨੂੰ ਹੋ ਕੇ ਅੱਗੇ ਹਸਨਪੁਰ ਜਾਂ ਫਿਰ ਪਹਿਲਾਂ ਪਿੰਡ ਘੜੂੰਆਂ ਅਤੇ ਫਿਰ ਹਸਨਪੁਰ ਆਉਂਦੇ ਸਨ। ਕੱਚੇ ਰਸਤੇ ਜਿਨ੍ਹਾਂ ਨੂੰ 'ਗੋਹਰਾਂ' ਕਹਿੰਦੇ ਸਨ, ਗੱਡਿਆਂ ਦੇ ਰਾਹ ਸਨ। ਮੇਰਾ ਨਾਨਕਾ ਪਿੰਡ ਬਾਹਰਲੇ ਜਹਾਨ ਨਾਲ ਇਨ੍ਹਾਂ ਕੱਚੇ ਰਾਹਾਂ ਨਾਲ ਜੁੜਿਆ ਹੋਇਆ ਸੀ। ਇਹ ਰਸਤੇ ਬਰਸਾਤ ਦੇ ਦਿਨਾਂ ਵਿੱਚ ਪਾਣੀ ਦੇ ਨਾਲਿਆਂ ਦੀ ਤਰ੍ਹਾਂ ਹੁੰਦੇ ਸਨ ਅਤੇ ਕੱਚੀ ਮਿੱਟੀ ਦੇ ਬਹਿ ਜਾਣ ਨਾਲ ਇਹ ਡੂੰਘੇ ਵੀ ਹੋਏ ਹੁੰਦੇ ਸਨ। ਮੇਰੀ ਬੀਬੀ

** ਫੱਗਣ ਸੰਮਤ 1938 ਬਿ:, ਸ਼ਮਸ਼ੇਰ ਸਿੰਘ ਅਸ਼ੋਕ, ਗੁਰੂ ਕਾਸ਼ੀ ਪੱਤ੍ਰ, ਦਾਖਾ, ਮਾਲਵਾ ਨੰਬਰ 1, 1937, ਖਾਲਸਾ ਪਾਰਲੀਮੈਂਟ ਗਜ਼ਟ ਦੇ ਅਕਤੂਬਰ-ਨਵੰਬਰ 1951 ਅੰਕ ਵਿੱਚ ਛਪਿਆ*

(ਮਾਤਾ) ਜੀ ਦੇ ਮੁਤਾਬਕ ਉਨ੍ਹਾਂ ਦਾ ਵਿਆਹ ਪੱਕੀ ਸੜਕ ਉੱਤੇ ਵਸੇ ਪਿੰਡ ਲਾਂਡਰਾਂ ਵਿਖੇ ਕਰਨ ਦਾ ਇਕ ਕਾਰਨ, ਨਾਨਾ ਜੀ ਅਨੁਸਾਰ, ਉੱਥੇ ਆਉਣ-ਜਾਣ ਪੱਖੋਂ ਪੱਕੇ ਰਾਹ ਦੀ ਸਹੂਲਤ ਹੋਣਾ ਸੀ।"

**ਵਿੱਦਿਆ ਅਤੇ ਵਿਦਿਅਕ ਪਿਛੋਕੜ**

ਕੇਸਰੀ ਜੀ ਨੇ ਆਪਣੀ ਮੁੱਢਲੀ ਵਿੱਦਿਆ ਨੇੜਲੇ ਪਿੰਡ ਘੜੂੰਆਂ ਅਤੇ ਫਿਰ ਨੇੜੇ ਪੈਂਦੇ ਕਸਬੇ ਕੁਰਾਲੀ ਦੇ ਸਕੂਲਾਂ ਤੋਂ ਪ੍ਰਾਪਤ ਕੀਤੀ। ਭਾਸ਼ਾ ਵਿਭਾਗ ਵੱਲੋਂ ਪ੍ਰਕਾਸ਼ਿਤ ਪੰਜਾਬ ਕੋਸ਼ ਦੇ ਗੁਰਬਖ਼ਸ਼ ਸਿੰਘ ਕੇਸਰੀ ਬਾਰੇ ਇੰਦਾਰਜ ਅਨੁਸਾਰ ਕੇਸਰੀ ਜੀ ਨੇ "ਛੋਟੀ ਜਿਹੀ ਉਮਰ ਤੋਂ ਸਿੱਖ ਇਤਿਹਾਸ ਬਾਰੇ ਡੂੰਘਾ ਅਧਿਐਨ ਸ਼ੁਰੂ ਕਰ ਦਿੱਤਾ ਸੀ।" ਡਾ. ਪਿਆਰ ਸਿੰਘ ਨੇ ਕੇਸਰੀ ਜੀ ਦੀ ਪੁਸਤਕ ਸੱਤ ਸਾਦਿਕ ਜੋ ਪਹਿਲੀ ਵਾਰ 1957 ਵਿੱਚ ਛਪੀ* ਦੇ ਆਰੰਭ ਵਿੱਚ 'ਜਾਣ-ਪਛਾਣ' ਸਿਰਲੇਖ ਹੇਠ ਇਸ ਲੇਖਕ ਬਾਰੇ ਬੜੀ ਮਹੱਤਵਪੂਰਨ ਜਾਣਕਾਰੀ ਦਿੱਤੀ ਹੈ। ਇਸ ਅਨੁਸਾਰ ਕੇਸਰੀ ਜੀ ਦੇ ਘਰ ਵਿੱਚ ਵਿੱਦਿਆ ਦਾ ਚੰਗਾ ਪ੍ਰਵਾਹ ਚੱਲ ਰਿਹਾ ਸੀ। "ਆਪ ਜੀ ਦੇ ਦਾਦਾ ਸੰਸਕ੍ਰਿਤ ਤੇ ਫ਼ਾਰਸੀ ਦੇ ਚੰਗੇ ਵਿਦਾਵਾਨ ਤੇ ਸਾਹਿਤ-ਰਸੀਏ ਸਨ। ਪਿਤਾ ਨੂੰ ਵੀ ਸਾਹਿਤ ਦਾ ਸ਼ੌਕ ਸੀ। ਇਸ ਤਰ੍ਹਾਂ ਕੇਸਰ ਜੀ ਨੂੰ ਲੋੜੀਂਦੀ ਸਿੱਖਿਆ ਵਿਰਸੇ ਵਿੱਚ ਹੀ ਪ੍ਰਾਪਤ ਹੋਈ। ਸੰਸਕ੍ਰਿਤ ਵੀ ਸਿੱਖੀ ਤੇ ਫ਼ਾਰਸੀ ਵੀ। ਨਾਲ ਹੀ ਕੁਝ ਪਿੰਗਲ ਦਾ ਅਭਿਆਸ ਹੋਇਆ, ਜਿਸ ਕਾਰਨ ਇਨ੍ਹਾਂ ਦੇ ਅੰਦਰੋਂ ਕਵਿਤਾ ਦਾ ਸੋਮਾ ਫੁੱਟ ਨਿਕਲਿਆ।** ਅਜਮੇਰ ਸਿੰਘ ਐਮ.ਏ. ਅਨੁਸਾਰ ਕੇਸਰੀ ਜੀ ਨੇ "ਕਿਸੇ ਸਕੂਲ ਵਿਚੋਂ ਬਾਕਾਇਦਾ ਤੌਰ 'ਤੇ ਵਿੱਦਿਆ ਪ੍ਰਾਪਤ ਨਹੀਂ ਕੀਤੀ ਸੀ। ਪ੍ਰੰਤੂ ਆਪ ਨੇ ਪੰਜਾਬੀ, ਉਰਦੂ, ਹਿੰਦੀ ਤੇ ਫ਼ਾਰਸੀ ਦਾ ਚੰਗਾ ਗਿਆਨ ਪ੍ਰਾਪਤ ਕਰ ਲਿਆ ਸੀ। ਹਰਿਦੁਆਰ ਅਤੇ ਬਨਾਰਸ ਵਿੱਚ ਕੁਝ ਸਮਾਂ ਠਹਿਰ ਕੇ ਆਪ ਨੇ ਸੰਸਕ੍ਰਿਤ ਦਾ ਵੀ ਅਧਿਐਨ ਕੀਤਾ। ਪੁਰਾਤਨ ਹਿੰਦੂ ਗ੍ਰੰਥਾਂ ਨੂੰ ਤੇ ਖਾਸ ਕਰਕੇ ਸਾਹਿਤ ਕਲਾ ਨਾਲ ਸਬੰਧ ਰੱਖਣ ਵਾਲੀਆਂ ਪੁਸਤਕਾਂ ਨੂੰ ਬੜੇ ਸ਼ੌਕ ਨਾਲ ਪੜ੍ਹਿਆ। ਕਵਿਤਾ ਲਿਖਣ ਦਾ ਸ਼ੌਕ ਕੁਦਰਤੀ ਸੀ। ਪਿੰਗਲ ਦੇ ਨਿਯਮਾਂ ਦੀ ਵਰਤੋਂ ਦਾ ਖੂਬ ਤਜਰਬਾ ਸੀ। ਕਬਿੱਤ, ਕੋਰੜੇ, ਸਵੱਯੇ ਲਿਖਣ ਦੀ ਅਜ਼ਮਾਇਸ਼ ਕੀਤੀ ਪਰ ਬਹੁਤੀ ਕਵਿਤਾ ਬੈਂਤ ਜਾਂ ਚੌਪਈ ਵਿੱਚ ਹੀ ਰਚੀਂ।(ਸ਼ਮਸ਼ੇਰ ਸਿੰਘ ਅਸ਼ੋਕ ਦਾ ਇਹ ਲੇਖ ਗੁਰੂ ਕਾਸ਼ੀ ਪੱਤ੍ਰ, ਦਾਖਾ (ਜ਼ਿਲ੍ਹਾ ਲੁਧਿਆਣਾ) ਦੇ ਮਾਲਵਾ ਨੰਬਰ 1, ਜਨਵਰੀ ਵਿੱਚੋਂ ਉਦਰਿਤ ਖਾਲਸਾ ਪਾਰਲੀਮੈਂਟ ਗਜ਼ਟ ਦੇ ਅਕਤੂਬਰ-ਨਵੰਬਰ 1951 ਅੰਕ ਵਿੱਚ ਛਪਿਆ।) ਸ਼ਮਸ਼ੇਰ ਸਿੰਘ ਅਸ਼ੋਕ ਨੇ ਖ਼ਾਲਸਾ ਪਾਰਲੀਮੈਂਟ ਗਜ਼ਟ ਦੇ ਕੱਤਕ 483 ਅੰਕ ਵਿੱਚ ਪ੍ਰਕਾਸ਼ਿਤ ਲੇਖ "ਰਾਜ-ਕਵਿ ਭਾਈ ਗੁਰਬਖ਼ਸ਼ ਸਿੰਘ ਜੀ ਕੇਸਰੀ" ਵਿੱਚ ਲਿਖਿਆ ਹੈ, "ਇਨ੍ਹਾਂ ਨੇ ਪਿੰਡ ਘੜੂੰਏ ਅਰ ਕੁਰਾਲੀ ਦੇ ਸਕੂਲਾਂ ਵਿੱਚ ਉਰਦੂ ਫ਼ਾਰਸੀ ਪੜ੍ਹੀ। ਇਨ੍ਹਾਂ ਦੇ ਪਿਤਾ ਸਰਦਾਰ ਧਿਆਨ ਸਿੰਘ ਜੀ ਹਿੰਦੀ-ਪੰਜਾਬੀ ਦੇ ਤਕੜੇ ਵਿਦਵਾਨ ਸਨ, ਇਸ ਲਈ ਸਾਹਿਤਿਕ ਸਿੱਖਿਆ ਇਨ੍ਹਾਂ ਨੇ ਆਪਣੇ ਪਿਤਾ ਜੀ ਤੋਂ ਹੀ ਪ੍ਰਾਪਤ ਕੀਤੀ।*** ਕੇਸਰੀ ਜੀ ਨੂੰ ਗੁਰਬਾਣੀ ਪੜ੍ਹਨ ਦੀ ਚੇਟਕ ਛੋਟੀ ਉਮਰ ਤੋਂ ਹੀ ਲੱਗ ਗਈ ਸੀ। (ਇਹ ਚਿੰਨ੍ਹ ਇਸ ਗੱਲ ਦਾ ਸੂਚਕ ਹੈ ਕਿ ਇਹ ਜਾਣਕਾਰੀ ਕੇਸਰੀ ਜੀ ਦੇ ਦੋਹਤੇ ਸ. ਰਣਜੋਧ ਸਿੰਘ ਗਿੱਲ ਵੱਲੋਂ ਇਨ੍ਹਾਂ ਸਤਰਾਂ ਦੇ ਲੇਖਕ ਨੂੰ ਲਿਖ ਕੇ ਦਿੱਤੀ ਗਈ ਹੈ।) ਉਹ ਪੰਜ ਸਾਲ ਦੀ ਉਮਰ ਤੋਂ ਪਾਠ ਕਰਦੇ ਹੁੰਦੇ ਸਨ ਤੇ ਬਹੁਤ ਸਾਰੀ ਗੁਰਬਾਣੀ ਉਨ੍ਹਾਂ ਨੂੰ ਕੰਠ ਸੀ।

ਕੇਸਰੀ ਜੀ ਦੀਆਂ ਉਪਲਬਧ ਰਚਨਾਵਾਂ ਦੇ ਅਧਿਐਨ ਤੋਂ ਕੁਝ ਗੱਲਾਂ ਬੜੀਆਂ ਸਪੱਸ਼ਟ ਹੁੰਦੀਆਂ ਹਨ। ਪਹਿਲੀ, ਕੇਸਰੀ ਜੀ ਉੱਚ-ਕੋਟੀ ਦੇ ਵਿਦਵਾਨ ਸਨ। ਦੂਜੀ, ਉਹ ਮੰਨੇ ਹੋਏ ਖੋਜੀ ਸਨ। ਤੀਜੀ, ਉਨ੍ਹਾਂ

*ਪ੍ਰਕਾਸ਼ਕ ਸ. ਗੁਰਬਖਸ਼ ਸਿੰਘ 'ਕੇਸਰੀ', ਪਿੰਡ ਹਸਨਪੁਰ, ਡਾਕਖਾਨਾ ਕਾਲੇਵਾਲਾ, ਜ਼ਿਲ੍ਹਾ ਅੰਬਾਲਾ*

***ਅਜਮੇਰ ਸਿੰਘ ਐਮ.ਏ. ਦਾ ਪੰਜਾਬੀ ਟ੍ਰਿਬਿਊਨ ਦੇ 26 ਜੁਲਾਈ, 1981 ਅੰਕ ਵਿੱਚ ਛਪਿਆ ਲੇਖ 'ਗੁਰਬਖਸ਼ ਸਿੰਘ ਕੇਸਰੀ'*

****'ਜਾਣ-ਪਛਾਣ', ਸੰਖਿਆ ਕੋਸ਼, ਪੰਜਾਬੀ ਸਾਹਿਤ ਅਕਾਡਮੀ, ਲੁਧਿਆਣਾ, 1961*

ਨੂੰ ਪੰਜਾਬੀ, ਹਿੰਦੀ, ਉਰਦੂ, ਅਰਬੀ-ਫਾਰਸੀ ਅਤੇ ਸੰਸਕ੍ਰਿਤ ਗ੍ਰੰਥਾਂ ਦਾ ਡੂੰਘਾ ਅਧਿਐਨ ਸੀ। ਚੌਥੀ, ਕੇਸਰੀ ਜੀ ਆਪਣੇ ਸਮੇਂ ਦੇ ਉੱਘੇ ਕਵੀ ਅਤੇ ਵਾਰਤਕ ਲਿਖਾਰੀ ਸਨ। ਪੰਜਵਾਂ, ਉਹ ਸਿੰਘ ਸਭਾ ਲਹਿਰ ਦੇ ਅਸ਼ਿਆਂ ਅਨੁਸਾਰ ਸਮਾਜ ਸੁਧਾਰ ਲਈ ਲਿਖਦੇ ਸਨ।

**ਪਰਿਵਾਰ**

ਕੇਸਰੀ ਹੁਰਾਂ ਦੀ ਪਤਨੀ ਦਾ ਨਾਂ ਹਰਸ਼ਰਨ ਕੌਰ ਸੀ। ਰਣਜੋਧ ਸਿੰਘ ਗਿੱਲ ਅਨੁਸਾਰ ਕੇਸਰੀ ਜੀ ਦੀ ਪਹਿਲੀ ਪਤਨੀ ਬੇਔਲਾਦ ਮਰ ਗਈ ਸੀ। ਹਰਸ਼ਰਨ ਕੌਰ ਉਨ੍ਹਾਂ ਦੀ ਦੂਜੀ ਪਤਨੀ ਸੀ। ਹਰਸ਼ਰਨ ਕੌਰ ਰੋਪੜ ਵਿੱਖੇ 'ਗਿਆਨੀ ਦਿੱਤ ਸਿੰਘ ਕੰਨਿਆ ਪਾਠਸ਼ਾਲਾ' ਵਿਚ ਅਧਿਆਪਕਾ ਸੀ। ਕੇਸਰੀ ਜੀ ਇਸ ਸਕੂਲ ਦੇ ਸੰਸਥਾਪਕ ਅਤੇ ਮੈਨੇਜਰ ਸਨ। ਕੇਸਰੀ ਜੀ ਅਦੇ ਹਰਸ਼ਰਨ ਕੌਰ ਨੂੰ ਆਪਸੀ-ਰਾਸ ਮਿਲਦੀ ਜਾਪੀ ਤੇ ਦੋਵੇਂ ਜੀਵਨ-ਸਾਥੀ ਬਣ ਗਏ। ਹਰਸ਼ਰਨ ਕੌਣ ਰਾਮਗੜ੍ਹੀਆ ਪਰਿਵਾਰ ਦੀ ਧੀ ਸੀ। ਰਣਜੋਧ ਸਿੰਘ ਗਿੱਲ ਦੇ ਸ਼ਬਦਾਂ ਵਿੱਚ: "ਮੇਰੇ ਨਾਨਾ ਜੀ ਦੀ ਪਹਿਲੀ ਪਤਨੀ ਦਾ ਦੇਹਾਂਤ ਹੋ ਗਿਆ ਸੀ। ਉਨ੍ਹਾਂ ਤੋਂ ਸ਼ਾਇਦ ਕੋਈ ਔਲਾਦ ਨਹੀਂ ਸੀ। ਮੈਂ ਤਾਂ ਆਪਣੀ ਦੂਜੀ ਅਸਲੀ ਨਾਨੀ ਹੀ ਵੇਖੀ ਹੈ। ਉਹ ਭਾਈ ਦਿੱਤ ਸਿੰਘ ਕੰਨਿਆ ਪਾਠਸ਼ਾਲਾ ਵਿੱਚ ਟੀਚਰ ਸਨ, ਜਿਸ ਨਾਲ ਨਾਨਾ ਜੀ ਜੁੜੇ ਹੋਏ ਸਨ। ਉਨ੍ਹਾਂ ਦੀ ਮੁਲਾਕਾਤ ਉੱਥੇ ਹੀ ਹੋਈ ਤੇ ਸ਼ਾਦੀ ਕਰ ਲੀਤੀ। ਇਹ ਪ੍ਰੇਮ-ਵਿਆਹ ਹੀ ਸੀ। ਮੇਰੀ ਨਾਨੀ ਜੀ ਕੀਰਤਨ ਬਹੁਤ ਅੱਛਾ ਕਰਦੇ ਹੁੰਦੇ ਸੀ ਜਦੋਂ ਕਿ ਨਾਨਾ ਜੀ ਕਵਿਤਾ, ਗੀਤ ਲਿਖ ਤਾਂ ਸਕਦੇ ਸਨ ਲੇਕਿਨ ਗਾਉਣ ਦੀ ਕੋਈ ਜਾਂਚ ਨਹੀਂ ਸੀ।" ਹਰਸ਼ਰਨ ਕੌਰ ਗੁਣਵੰਤ ਇਸਤਰੀ ਸੀ। ਉਹ ਦਲੇਰ ਵੀ ਬੜੀ ਸੀ। ਇਕੇਰਾਂ ਉਨ੍ਹਾਂ ਦੇ ਘਰ ਸੱਪ ਨਿਕਲ ਆਇਆ। ਹਰਸ਼ਰਨ ਕੌਰ ਘਰ ਵਿੱਚ ਇਕੱਲੀ ਸੀ। ਉਸ ਨੇ ਬਿਨ੍ਹਾਂ ਘਬਰਾਹਟ ਤੋਂ ਸੋਟਾ ਲੈ ਕੇ ਸੱਪ ਨੂੰ ਮਾਰ ਦਿੱਤਾ।

ਕੇਸਰੀ ਜੀ ਦੇ ਘਰ ਹਰਸ਼ਰਨ ਕੌਰ ਦੀ ਕੁਖੋਂ ਇਕ ਧੀ ਸੁਖਵੰਤ ਕੌਰ, ਦੋ ਪੁੱਤਰ ਹਰਬਖ਼ਸ਼ ਸਿੰਘ ਅਤੇ ਜਸਵੰਤ ਸਿੰਘ ਹੋਏ। ਅੱਗੋਂ ਸੁਖਵੰਤ ਕੌਰ ਦੇ ਦੋ ਪੁੱਤਰ ਡਾ. ਗੁਰਪਾਲ ਸਿੰਘ ਤੇ ਰਣਜੋਧ ਸਿੰਘ ਗਿੱਲ ਹੋਏ। ਹਰਬਖ਼ਸ਼ ਸਿੰਘ ਦੇ ਇੱਕ ਪੁੱਤਰ ਗੁਰਜੀਤ ਸਿੰਘ ਅਤੇ ਤਿੰਨ ਧੀਆਂ ਮਨਜੀਤ ਕੌਰ, ਹਰਮੀਤ ਸਿੰਘ ਤੇ ਰਣਜੀਤ ਕੌਰ ਹੋਈਆਂ। ਜਸਵੰਤ ਸਿੰਘ ਦੇ ਤਿੰਨ ਪੁੱਤਰ ਰਘੁਬੀਰ ਸਿੰਘ, ਰੁਪਿੰਦਰ ਸਿੰਘ, ਸੁਖਮਿੰਦਰ ਸਿੰਘ ਅਤੇ ਇੱਕ ਧੀ ਕਮਲਜੀਤ ਕੌਰ ਹੋਈ। ਸੱਤ ਸਾਦਿਕ ਪੁਸਤਕ ਜੋ ਕੇਸਰੀ ਜੀ ਨੇ ਆਪ ਛਪਵਾਈ ਸੀ, ਉਸ ਉੱਤੇ ਉਨ੍ਹਾਂ ਨੇ ਇਸ ਨੂੰ ਪ੍ਰਾਪਤ ਕਰਨ ਲਈ ਜੋ ਪਤਾ ਦਿੱਤਾ, ਉਸ ਵਿੱਚ ਆਪਣੇ ਪੁੱਤਰਾਂ ਦੇ ਨਾਂ ਇਸ ਪ੍ਰਕਾਰ ਲਿਖੇ:

**"ਪੁਸਤਕ ਮਿਲਣ ਦਾ ਪਤਾ:**

**ਮਾਸਟ੍ਰ ਹਰਬਖ਼ਸ਼ ਸਿੰਘ,**
**ਗਿਆਨੀ ਜਸਵੰਤ ਸਿੰਘ,**
**ਸਪੁੱਤ੍ਰਾਨ ਸ. ਗੁਰਬਖ਼ਸ਼ ਸਿੰਘ ਕੇਸਰੀ"**

ਕੇਸਰੀ ਜੀ ਦਾ ਦੋਹਤਰਾ ਰਣਜੋਧ ਸਿੰਘ ਗਿੱਲ ਉਦਯੋਗਪਤੀ ਹੈ। ਉਸ ਨੇ ਆਪਣੇ ਨਾਨਾ ਜੀ ਦੀ ਸਾਹਿਤ-ਰਚਨਾ ਨੂੰ ਸੰਭਾਲਣ ਲਈ ਯਤਨ ਸ਼ੁਰੂ ਕੀਤੇ ਹਨ। ਉਸ ਨੇ ਆਪਣੇ ਨਾਨਕੇ ਪਿੰਡ ਅਤੇ ਖ਼ਾਸ ਤੌਰ 'ਤੇ ਕੇਸਰੀ ਜੀ ਨਾਲ ਜੁੜੀਆਂ ਬਚਪਨ ਦੀਆਂ ਯਾਦਾਂ ਇਨ੍ਹਾਂ ਸਤਰਾ ਦੇ ਲੇਖਕ ਵੱਲੋਂ ਜ਼ੋਰ ਦੇਣ 'ਤੇ ਲਿਖ ਕੇ ਭੇਜੀਆਂ ਸਨ। ਇਸ ਤਰ੍ਹਾਂ ਪ੍ਰਾਪਤ ਹੋਈ ਜਾਣਕਾਰੀ ਵਿੱਚ ਇਹ ਵੀ ਦਸਿਆ ਗਿਆ ਕਿ ਕੇਸਰੀ ਜੀ ਆਪਣੇ ਪਿੰਡ ਦੀ ਸਤਿਕਾਰ ਯੋਗ ਸ਼ਖਸੀਅਤ ਸਨ। ਜਦੋਂ ਵੀ ਕੋਈ ਸਰਕਾਰੀ ਅਧਿਕਾਰੀ ਪਿੰਡ ਆਉਂਦਾ ਤਾਂ ਸਭ ਤੋਂ ਪਹਿਲਾਂ ਕੇਸਰੀ ਜੀ ਨੂੰ ਹੀ ਮਿਲਦਾ। ਦੇਸ ਵੰਡ ਸਮੇਂ ਕੇਸਰੀ ਜੀ ਨੇ ਆਪਣੇ ਪਿੰਡ ਦੇ ਮੁਸਲਮਾਨ ਪਰਿਵਾਰਾਂ ਨੂੰ ਪੂਰੀ ਸੁਰੱਖਿਆ ਪ੍ਰਦਾਨ ਕੀਤੀ। ਰਣਜੋਧ ਸਿੰਘ ਗਿੱਲ ਅਨੁਸਾਰ ਹੀ ਕੇਸਰੀ ਜੀ ਕੁਝ ਅਰਸਾ ਲਾਹੌਰ ਵਿਖੇ ਫੌਜ ਦੇ ਗੁਰਦੁਆਰੇ ਵਿੱਚ ਗ੍ਰਥੀ ਰਹੇ ਸਨ। ਐਪਰ ਹੋਰ ਕਿਸੇ ਸੋਮੇ ਤੋਂ ਕੇਸਰੀ ਜੀ ਦੀ ਇਸ ਮੁਲਾਜ਼ਮਤ



ਚਲਦਾ

# ਪਟਨਾ ਸਾਹਿਬ ਦੀ ਸਿੱਖ ਵਿਰਾਸਤ ਤੇ ਇਸ ਦਾ ਮਹੱਤਵ



*ਡਾ. ਪਰਮਵੀਰ ਸਿੰਘ*
*9872074322*

ਪਟਨਾ ਸਾਹਿਬ ਇੱਕ ਇਤਿਹਾਸਕ ਨਗਰ ਹਲ, ਜਿਸ ਦਾ ਜ਼ਿਕਰ ਹਿੰਦੂ ਅਤੇ ਸਿੱਖ ਧਰਮ ਦੇ ਗ੍ਰੰਥਾਂ ਦੇ ਨਾਲ-ਨਾਲ ਭਾਰਤ ਆਉਣ ਵਾਲੇ ਯਾਤਰੂਆਂ ਦੀਆਂ ਲਿਖਤਾਂ ਵਿੱਚ ਵੀ ਮਿਲਦਾ ਹੈ। ਇਤਿਹਾਸ ਵਿੱਚ ਪਾਟਲੀਪੁੱਤਰ ਵਜੋਂ ਪ੍ਰਸਿੱਧ ਇਹ ਨਗਰ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਦਸਮ ਗ੍ਰੰਥ ਵਿੱਚ 'ਪਟਨਾ ਸਹਰ' ਵਜੋਂ ਸਿੱਖ ਮਾਨਸਿਕਤਾ ਵਿੱਚ ਪਰਪੱਕ ਹੋਇਆ ਹੈ। ਮੌਜੂਦਾ ਸਮੇਂ ਇਸ ਇਤਿਹਾਸਕ ਨਗਰੀ ਨੂੰ ਪਟਨਾ ਸਾਹਿਬ ਵਜੋਂ ਜਾਣਿਆ ਜਾਂਦਾ ਹੈ।

ਭਾਰਤ ਦੀ ਇਹ ਪੁਰਾਤਨ ਨਗਰੀ ਰਾਜਨੀਤੀ ਤੇ ਧਰਮਾਂ ਦੇ ਇਤਿਹਾਸ ਵਿੱਚ ਵਿਸ਼ੇਸ਼ ਸਥਾਨ ਰੱਖਦੀ ਹੈ। ਅਸ਼ੋਕ, ਵਿਕਰਮਾਦਿੱਤਿਆ ਆਦਿ ਪ੍ਰਸਿੱਧ ਰਾਜਿਆਂ ਦੇ ਨਾਲ-ਨਾਲ ਇਹ ਨਗਰ ਜਿੱਥੇ ਚਾਣਕਿਆ ਤੇ ਪਨਨੀ ਦੀ ਪ੍ਰਤਿਭਾ ਦਾ ਪ੍ਰਗਟਾਵਾ ਕਰਦਾ ਹੈ, ਉਥੇ ਹੀ ਇਸ ਦਾ ਸਬੰਧ ਜੈਨ ਧਰਮ ਦੀ ਮਹਾਸਭਾ ਨਾਲ ਵੀ ਜੋੜਿਆ ਜਾਂਦਾ ਹੈ। ਜੈਨ ਧਰਮ ਦੀ ਇਹ ਮਹਾਸਭਾ ਮਹਾਂਵੀਰ ਤੋਂ 160 ਸਾਲ ਬਾਅਦ ਪਾਟਲੀਪੁੱਤਰ (ਪਟਨਾ) ਵਿੱਚ ਹੋਈ, ਜਿਸ ਵਿੱਚ ਜੈਨ ਧਰਮ ਗ੍ਰੰਥ ਨਾਲ ਸੰਬੰਧਿਤ 11 ਆਗਮਾਂ ਨੂੰ ਸਹੀ ਰੂਪ ਵਿੱਚ ਪੇਸ਼ ਕੀਤਾ ਗਿਆ ਸੀ। ਇਸੇ ਤਰ੍ਹਾਂ ਬੁੱਧ ਧਰਮ ਦੀ ਤੀਜੀ ਮਹਾਸਭਾ ਵੀ ਇਸੇ ਨਗਰ ਵਿੱਚ ਹੋਈ, ਜਿਸ ਵਿਚ ਬੁੱਧ ਧਰਮ ਦੇ ਤ੍ਰਿਪਿਟਕ ਗ੍ਰੰਥਾਂ ਦਾ ਵਿਸਤ੍ਰਿਤ ਅਧਿਐਨ ਕੀਤਾ ਗਿਆ ਸੀ।

ਇਸ ਨਗਰ ਦਾ ਸਿੱਖ ਧਰਮ ਨਾਲ ਸਬੰਧ ਗੁਰੂ ਨਾਨਕ ਦੇਵ ਜੀ ਤੋਂ ਜੁੜਦਾ ਹੈ। ਜਨਮ ਸਾਖੀਆਂ ਅਨੁਸਾਰ ਪੂਰਬ ਦੀ ਉਦਾਸੀ ਸਮੇਂ ਗੁਰੂ ਜੀ ਇਸ ਨਗਰ ਵਿੱਚ ਆਏ ਸਨ। ਗੁਰੂ ਜੀ ਜੀਵਨ ਦੀ ਅਮੋਲਕਤਾ ਨੂੰ ਪਛਾਣਨ ਤੇ ਇਸ ਨੂੰ ਪ੍ਰਭੂ ਨਾਲ ਜੋੜਨ ਲਈ ਪ੍ਰੇਰਿਤ ਕਰਦੇ ਸਨ। ਉਹ ਕਹਿੰਦੇ ਸਨ ਕਿ ਜੀਵਨ ਇੱਕ ਅਮੋਲਕ ਰਤਨ ਵਾਂਗ ਹੈ ਪਰ ਵਿਸ਼ੇ-ਵਿਕਾਰਾਂ ਵਿੱਚ ਫਸਿਆ ਹੋਇਆ ਮਨੁੱਖ ਇਸ ਦੀ ਕਦਰ ਨਹੀਂ ਕਰਦਾ। ਗੁਰੂ ਜੀ ਨੇ ਇਹੀ ਉਪਦੇਸ਼ ਪਟਨਾ ਦੇ ਅਮੀਰ ਵਪਾਰੀ ਸਾਲਿਸਰਾਇ ਜੌਹਰੀ ਨੂੰ ਦਿੱਤਾ, ਜਿਸ ਤੋਂ ਪ੍ਰਭਾਵਿਤ ਹੋ ਕੇ ਉਹ ਗੁਰੂ ਜੀ ਦਾ ਸ਼ਰਧਾਲੂ ਹੋ ਗਿਆ ਸੀ। ਆਪਣੇ ਘਰ ਲਿਜਾ ਕੇ ਤਿੰਨ ਮਹੀਨੇ ਉਸ ਨੇ ਗੁਰੂ ਜੀ ਦੀ ਸੇਵਾ ਕੀਤੀ। ਸਾਲਿਸਰਾਇ ਦਾ ਸੇਵਕ ਅਧਰਕਾ ਵੀ ਗੁਰੂ ਜੀ ਦਾ ਸ਼ਰਧਾਲੂ ਬਣ ਕੇ ਉਨ੍ਹਾਂ ਦੀ ਸੇਵਾ ਤੇ ਪਰਮਾਤਮਾ ਦਾ ਸਿਮਰਨ ਕਰਨ ਲੱਗਾ ਸੀ।

ਭਾਈ ਬਾਲੇ ਵਾਲੀ ਜਨਮ ਸਾਖੀ ਅਨੁਸਾਰ ਗੁਰੂ ਨਾਨਕ ਦੇਵ ਜੀ ਨੇ ਸਾਲਿਸਰਾਇ ਜੌਹਰੀ ਨੂੰ ਉਥੋਂ ਦਾ ਪ੍ਰਚਾਰਕ ਥਾਪਦਿਆਂ ਕਿਹਾ, "ਸੁਣਿ ਸਾਲਸਿ ਰਾਇ ਜਿਚਰੁ ਤੂੰ ਜੀਵੈ ਤਿਚਰ ਤੇਰੀ ਮੰਜੀ ਤੇ ਜਾਂ ਤੇਰੀ ਦੇਹ ਛੂਟੇ ਤਾਂ ਅਧਰਕਾ ਬਹਲ।" ਸਾਲਿਸਰਾਇ ਜੌਹਰੀ ਨੂੰ ਗੁਰ-ਸ਼ਬਦ ਦੇ ਪ੍ਰਚਾਰ ਕਰਨ ਦਾ ਥਾਪੜਾ ਦੇ ਕੇ ਗੁਰੂ ਜੀ ਅੱਗੇ ਚਲੇ ਗਏ ਸਨ। ਗੁਰੂ ਜੀ ਦੇ ਉਥੋਂ ਚਲੇ ਜਾਣ ਪਿੱਛੋਂ ਅਧਰਕਾ ਅਤੇ ਸਾਲਿਸਰਾਇ ਜੌਹਰੀ ਦਾ ਪਰਿਵਾਰ ਗੁਰੂ ਜੀ ਦੁਆਰਾ ਦਰਸਾਏ ਮਾਰਗ ਉੱਤੇ ਚੱਲ ਕੇ ਲੋਕਾਂ ਦੀ ਸੇਵਾ ਕਰਦਾ ਰਿਹਾ। ਸਾਲਿਸਰਾਇ ਜੌਹਰੀ ਦਾ ਘਰ ਧਰਮਸ਼ਾਲਾ ਦਾ ਰੂਪ ਧਾਰਨ ਕਰ ਗਿਆ ਤੇ ਪਟਨਾ ਆਉਣ ਵਾਲੀ ਸੰਗਤ ਇੱਥੇ ਨਿਵਾਸ

ਕਰਨ ਲੱਗੀ, ਜਿਸ ਨਾਲ ਪਟਨਾ ਸਾਹਿਬ ਵਿੱਚ ਸਿੱਖੀ ਦਾ ਬੂਟਾ ਵਿਕਾਸ ਕਰਨ ਲੱਗਾ।

ਗੁਰੂ ਨਾਨਕ ਦੇਵ ਜੀ ਤੋਂ ਬਾਅਦ ਪਟਨਾ ਸਾਹਿਬ ਵਿੱਚ ਸਥਾਪਿਤ ਹੋਈ ਸਿੱਖ ਸੰਗਤ ਗੁਰੂ ਘਰ ਨਾਲ ਜੁੜਨ ਲੱਗੀ ਤੇ ਗੁਰੂ ਅਮਰਦਾਸ ਜੀ ਨੇ ਮੰਜੀ ਪ੍ਰਥਾ ਰਾਹੀਂ ਇਸ ਨੂੰ ਹੋਰ ਵਧੇਰੇ ਸੰਗਠਿਤ ਰੂਪ ਪ੍ਰਦਾਨ ਕੀਤਾ। ਗੁਰੂ ਹਰਿਗੋਬਿੰਦ ਸਾਹਿਬ ਦਾ ਇੱਕ ਹੁਕਮਨਾਮਾ ਪਟਨਾ ਦੀ ਸੰਗਤ ਦੇ ਨਾਂ ਹੈ। ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਪਟਨਾ ਸਾਹਿਬ ਦੀ ਸੰਗਤ ਦੇ ਮੁਖੀ ਸਿੱਖਾਂ ਦਾ ਵਰਣਨ ਭਾਈ ਗੁਰਦਾਸ ਜੀ ਨੇ ਕੀਤਾ ਹੈ। ਸਿੱਖਾਂ ਦੀ ਭਗਤਮਾਲਾ ਵਿੱਚ ਇਨ੍ਹਾਂ ਗੁਰਸਿੱਖਾਂ ਦੇ ਗੁਰੂ ਦਰਸ਼ਨਾਂ ਲਈ ਆਉਣ ਤੇ ਆਪਣੇ ਸ਼ੰਕਿਆਂ ਦੀ ਨਵਿਰਤੀ ਦਾ ਜ਼ਿਕਰ ਕਰਦਿਆਂ ਦੱਸਿਆ ਗਿਆ ਹੈ ਕਿ ਜਦੋਂ ਭਾਈ ਨਵਲਾ ਤੇ ਭਾਈ ਨਿਹਾਲਾ ਨੇ ਗੁਰੂ ਜੀ ਤੋਂ ਅਜਿਹੇ ਕੰਮਾਂ ਬਾਰੇ ਪੁੱਛਿਆ ਜਿਹੜੇ ਦੁਨੀਆਂਦਾਰੀ ਤੋਂ ਮੁਕਤ ਕਰਦੇ ਹਨ ਤਾਂ ਗੁਰੂ ਜੀ ਨੇ ਉਨ੍ਹਾਂ ਨੂੰ ਨਾਮ ਜਪਣ, ਸੰਤਾਂ ਦੀ ਸੇਵਾ ਕਰਨ ਤੇ ਮਨ ਨੀਵਾਂ ਰੱਖਣ ਦੀ ਪ੍ਰੇਰਨਾ ਦਿੱਤੀ।

ਗੁਰੂ ਤੇਗ ਬਹਾਦਰ ਜੀ ਪੂਰਬ ਦੀ ਯਾਤਰਾ ਦੌਰਾਨ ਪਰਿਵਾਰ ਨੂੰ ਪਟਨਾ ਸਾਹਿਬ ਛੱਡ ਕੇ ਅੱਗੇ ਅਸਾਮ ਦੀ ਯਾਤਰਾ ਉੱਤੇ ਚਲੇ ਗਏ ਸਨ। ਪਟਨਾ ਦੀ ਸੰਗਤ ਨੂੰ ਪੂਰਬ ਵਿੱਚ ਸਿੱਖੀ ਦਾ ਕੇਂਦਰ ਮੰਨਦਿਆਂ ਗੁਰੂ ਜੀ ਨੇ ਪਟਨਾ ਨੂੰ 'ਗੁਰੂ ਕਾ ਘਰੁ' ਕਿਹਾ। ਗੁਰੂ ਜੀ ਨੇ ਪਟਨਾ ਸਾਹਿਬ ਦੀ ਸੰਗਤ ਲਈ ਹੁਕਮਨਾਮੇ ਵੀ ਲਿਖੇ। ਜਦੋਂ ਗੁਰੂ ਜੀ ਪਟਨਾ ਸਾਹਿਬ ਪੁੱਜੇ ਤਾਂ ਗੁਰੂ ਨਾਨਕ ਦੇਵ ਜੀ ਦੇ ਸਿੱਖ ਬਣੇ ਭਾਈ ਅਧਰਕਾ ਦੇ ਪਰਿਵਾਰ ਵਿੱਚੋਂ ਘਨਸ਼ਯਾਮ ਤੇ ਗੁਲਾਬ ਰਾਇ ਉਸ ਇਲਾਕੇ ਦੇ ਪ੍ਰਚਾਰਕ ਸਨ। ਸਤਿਕਾਰ ਸਹਿਤ ਉਹ ਗੁਰੂ ਜੀ ਤੇ ਉਨ੍ਹਾਂ ਦੇ ਪਰਿਵਾਰ ਨੂੰ ਆਪਣੇ ਨਾਲ ਸਾਲਿਸਰਾਏ ਜੌਹਰੀ ਦੀ ਧਰਮਸ਼ਾਲਾ ਵਿੱਚ ਲੈ ਆਏ। ਇੱਥੇ ਹੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਹੋਇਆ।

ਗੁਰੂ ਗੋਬਿੰਦ ਸਿੰਘ ਜੀ ਦੇ ਇਸ ਨਗਰ ਵਿੱਚ ਪ੍ਰਕਾਸ਼ ਹੋਣ ਨਾਲ ਸਿੱਖਾਂ ਵਿੱਚ ਇਸ ਦੀ ਮਾਨਤਾ ਅਤੇ ਮਹਾਨਤਾ ਬਹੁਤ ਵਧ ਗਈ। ਇਸ ਨਗਰ ਵਿੱਚ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਅਸਥਾਨ 'ਤਖ਼ਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ' ਵਜੋਂ ਪ੍ਰਸਿੱਧ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਦਾ ਮੁਢਲਾ ਸਮਾਂ ਇਸ ਨਗਰ ਵਿੱਚ ਬਸਰ ਹੋਇਆ, ਜਿਸ ਨਾਲ ਸਬੰਧਿਤ ਅਸਥਾਨ ਇਸ ਨਗਰ ਵਿੱਚ ਸੁਸ਼ੋਭਿਤ ਹਨ। ਇਹ ਧਾਰਮਿਕ ਅਸਥਾਨ ਇਸ ਨਗਰ ਵਿੱਚ ਸਿੱਖਾਂ ਦੀ ਧਾਰਮਿਕ ਵਿਰਾਸਤ ਦੀ ਯਾਦ ਦਿਵਾਉਂਦੇ ਹਨ। ਇਸ ਨਗਰ ਵਿੱਚ ਗੁਰੂ ਨਾਨਕ ਦੇਵ, ਗੁਰੂ ਤੇਗ ਬਹਾਦਰ ਅਤੇ ਗੁਰੂ ਗੋਬਿੰਦ ਸਿੰਘ ਦੀਆਂ ਯਾਦਾਂ ਵਜੋਂ ਗੁਰਦੁਆਰਾ ਤਖ਼ਤ ਸ੍ਰੀ ਹਰਿਮੰਦਰ ਸਾਹਿਬ, ਗੁਰਦੁਆਰਾ ਬਾਲ ਲੀਲਾ, ਮਲਨੀ ਸੰਗਤ, ਗੁਰਦੁਆਰਾ ਗੁਰੂ ਗੋਬਿੰਦ ਸਿੰਘ ਜੀ ਘਾਟ (ਕੰਗਨ ਘਾਟ), ਗੁਰਦੁਆਰਾ ਹਾਂਡੀ ਸਾਹਿਬ, ਗੁਰਦੁਆਰਾ ਗੁਰੂ ਕਾ ਬਾਗ, ਗੁਰਦੁਆਰਾ ਗਊ ਘਾਟ, ਗੁਰਦੁਆਰਾ ਸੰਗਤ ਸਾਹਿਬ, ਗੁਰਦੁਆਰਾ ਸੁਨਾਰ ਟੋਲੀ ਆਦਿ ਪ੍ਰਸਿੱਧ ਹਨ। ਗੁਰਦੁਆਰਿਆਂ ਵਿੱਚ ਸੰਭਾਲ ਕੇ ਰੱਖੀਆਂ ਹੋਈਆਂ ਗੁਰੂ ਸਾਹਿਬਾਨ ਤੇ ਉਨ੍ਹਾਂ ਦੇ ਪਰਿਵਾਰ ਨਾਲ ਸਬੰਧਿਤ ਨਿਸ਼ਾਨੀਆਂ ਸੰਗਤ ਦੀ ਖਿੱਚ ਦਾ ਕੇਂਦਰ ਹਨ। ਸਿੱਖਾਂ ਦੀ ਵਿਰਾਸਤ ਦਾ ਅੰਗ ਇਹ ਕੀਮਤੀ ਨਿਸ਼ਾਨੀਆਂ ਪਟਨਾ ਸਾਹਿਬ ਨਾਲ ਸਿੱਖਾਂ ਦੀ ਸਾਂਝ ਨੂੰ ਪਰਪੱਕ ਕਰਨ ਵਿੱਚ ਯੋਗਦਾਨ ਪਾਉਂਦੀਆਂ ਹਨ।

ਗੁਰੂ ਗੋਬਿੰਦ ਸਿੰਘ ਤੋਂ ਬਾਅਦ ਇਸ ਨਗਰ ਦੇ ਸਿੱਖਾਂ ਸਬੰਧੀ ਵਿਸਤ੍ਰਿਤ ਵੇਰਵਾ ਗੁਰੂ ਗੋਬਿੰਦ ਸਿੰਘ ਜੀ ਦੇ ਮਹਿਲਾਂ, ਮਾਤਾ ਸੁੰਦਰੀ ਅਤੇ ਮਾਤਾ ਸਾਹਿਬ ਕੌਰ ਦੁਆਰਾ ਜਾਰੀ ਕੀਤੇ ਹੁਕਮਨਾਮਿਆਂ ਵਿੱਚ ਮਿਲਦਾ ਹੈ। ਭਾਵੇਂ ਕਿ ਮੂਲ ਰੂਪ ਵਿੱਚ ਇਹ ਹੁਕਮਨਾਮੇ ਪਟਨਾ ਸਾਹਿਬ ਵਿੱਚ ਸੰਭਾਲ ਕੇ ਰੱਖੇ ਹੋਏ ਹਨ ਪਰ ਇਨ੍ਹਾਂ ਸਬੰਧੀ ਵੇਰਵਾ ਡਾ. ਗੰਡਾ ਸਿੰਘ ਤੇ ਹੋਰਨਾਂ ਵਿਦਵਾਨਾਂ ਦੀਆਂ ਲਿਖਤਾਂ 'ਚ ਦੇਖਿਆ ਜਾ ਸਕਦਾ ਹੈ। ਇਨ੍ਹਾਂ ਹੁਕਮਨਾਮਿਆਂ ਤੋਂ ਉਸ ਸਮੇਂ ਦੇ ਮੁਖੀ ਸਿੱਖਾਂ ਬਾਰੇ ਜਾਣਕਾਰੀ ਮਿਲਦੀ ਹੈ। ਗੁਰੂ ਮਹਿਲਾਂ ਵੱਲੋਂ ਪਟਨਾ ਦੀ ਸੰਗਤ ਨੂੰ ਜਾਰੀ ਕੀਤੇ ਜਿਹੜੇ ਹੁਕਮਨਾਮੇ ਮਿਲਦੇ ਹਨ, ਉਨ੍ਹਾਂ ਵਿੱਚ ਤਿੰਨ ਪ੍ਰਮੁੱਖ ਵਿਸ਼ੇਸ਼ਤਾਵਾਂ ਸਾਹਮਣੇ ਆਉਂਦੀਆਂ ਹਨ। ਪਹਿਲੀ, ਦਸਵੰਧ ਦੀ ਮਾਇਆ ਸੰਗਤ ਨੂੰ ਸਿੱਧੇ ਗੁਰੂ-ਘਰ ਭੇਜਣ ਦੀ ਤਾਕੀਦ ਕੀਤੀ ਗਈ ਹੈ। ਦੂਜਾ ਧਰਮ ਨੂੰ ਜੀਵਨ ਵਿੱਚ ਪ੍ਰਮੁੱਖਤਾ

*ਬਾਕੀ ਪੰਨਾ 36 'ਤੇ*

# ਇੱਕ ਸਹੀ ਧਾਰਮਕ ਆਗੂ ਸੰਸਾਰ ਤੋਂ ਉੱਠ ਗਿਆ .....

# ਪਰ ਕਿਉਂ?



*ਸੰਪੂਰਨ ਸਿੰਘ*
*9417924009*

ਕਈ ਵਿਰਲਾ ਮਨੁੱਖ ਹੀ ਹੋਵਗਾ, ਜੋ ਮੌਤ ਕੀ ਹੈ, ਇਸ ਬਾਰੇ ਜਾਣਕਾਰੀ ਨਾ ਹਾਸਲ ਕਰਨਾ ਚਾਹੁੰਦਾ ਹੋਵੇ। ਮਰਨ ਲਗਿਆਂ ਇਨਸਾਨ ਤੇ ਕੀ ਬੀਤਦੀ ਹੈ? ਉਸਦੇ ਪ੍ਰਾਣ ਕਿਵੇਂ ਨਿਕਲਦੇ ਹਨ? ਤੇ ਉਦੋਂ ਉਹ ਕੀ ਮਹਿਸੂਸ ਕਰਦਾ ਹੈ? ਮੌਤ ਕੁਦਰਤ ਦਾ ਇੱਕ ਅਜਿਹਾ ਭੇਤ ਹੈ, ਜਿਸ ਨੂੰ ਅਜੇ ਤੱਕ ਕੋਈ ਵੀ ਮਨੁੱਖ ਨਹੀਂ ਜਾਣ ਸਕਿਆ। ਸਾਇੰਸਦਾਨ ਤੇ ਚਿਕਿਤਸਾ ਵਿਗਿਆਨੀ ਵੀ ਕੋਈ ਅਜਿਹੀ ਭਰੋਸੇਯੋਗ ਗੱਲ ਨਹੀਂ ਦੱਸ ਸਕੇ, ਜਿਸ ਗੱਲ ਉੱਪਰ ਪੂਰਾ ਯਕੀਨ ਕੀਤਾ ਜਾ ਸਕੇ। ਐਸੇ ਮਾਹੌਲ ਵਿੱਚ ਜਦੋਂ ਸਾਡੇ ਪਾਸ, ਇਸ ਬਾਰੇ ਕੁਝ ਵੀ ਜਾਣਕਾਰੀ ਨਹੀਂ ਹੈ, ਤਾਂ ਇਥੇ ਆਪਣੇ ਪਾਠਕਾਂ ਅੱਗੇ ਮੈਂ ਇੱਕ ਅਜਿਹੀ ਗੱਲਬਾਤ ਦੱਸਣ ਦੀ ਇਜਾਜਤ ਮੰਗਦਾ ਹਾਂ, ਜੋ ਆਦਿਵਾਸੀ ਕਬੀਲੇ ਦੀ ਇੱਕ ਔਰਤ ਨੇ ਆਪਣੇ ਇੱਕਲੌਤੇ ਪੁੱਤਰ "ਰੋਹਾਂਡ" ਦੇ ਮਰਨ ਤੇ ਉਸ ਪਾਦਰੀ ਨਾਲ ਕੀਤੀ, ਜੋ ਉਸ ਔਰਤ ਦੇ ਪੁੱਤਰ ਦੀ ਦੁੱਖਦਾਈ ਮੌਤ ਦਾ ਤਿਨਕਾਮਾਤਰ ਹੀ ਜਿੰਮੇਵਾਰ ਸੀ। ਇਹ ਪਾਦਰੀ ਕੌਣ ਸੀ, ਤੇ ਇਸ ਬੱਚੇ ਦੀ ਅਜੀਬੋ-ਗਰੀਬ ਮੌਤ ਦੇ ਦੁਖਾਂਤ ਦਾ ਕਿਵੇਂ ਜਿੰਮੇਵਾਰ ਸੀ, ਆਉ ਇਸ ਸਾਰੀ ਗੱਲਬਾਤ ਤੇ ਦੁਖਾਂਤ ਉੱਪਰ ਚਰਚਾ ਕਰੀਏ।

ਇਹ ਜਨਵਰੀ ਸੰਨ 1953 ਈ: ਦੀ ਗੱਲ ਹੈ। ਉਦੋਂ ਮੇਰੀ ਪਹਿਲੀ ਪੋਸਟਿੰਗ ਔਵਰਸੀਅਰ ਦੇ ਤੌਰ ਤੇ ਜਗਦਲਪੁਰ (ਮਧਿਆ ਪ੍ਰਦੇਸ਼) ਦੇ ਨੇੜੇ ਇੱਕ ਪਿੰਡ "ਪੁਸ਼ਪਾਲ" ਵਿੱਚ ਹੋਈ ਸੀ। ਭਾਰਤ ਸਰਕਾਰ, ਉਥੇ ਵਗਦੀ ਇੱਕ ਪਹਾੜੀ ਨਦੀ ਉੱਪਰ, ਪੁੱਲ ਬਨਾਉਣਾ ਚਾਹੁੰਦੀ ਸੀ ਤਾਂ ਜੋ ਉਥੇ ਵਸਦੇ ਆਦਿਵਾਸੀਆਂ ਨੂੰ, ਨਦੀ ਦੇ ਉਰਾਰ-ਪਰਾਰ ਜਾਣ ਵਿੱਚ ਆਸਾਨੀ ਹੋਵੇ। ਮੇਰੀ ਡਿਊਟੀ, ਉਸ ਨਦੀ ਦੇ ਤੇਜ਼ ਰਫ਼ਤਾਰ ਵਗਦੇ ਪਾਣੀ ਬਾਰੇ, ਵਿਸ਼ੇਸ਼ ਜਾਣਕਾਰੀ ਇੱਕਠੀ ਕਰਨੀ ਸੀ।

"ਪੁਸ਼ਪਾਲ" ਇੱਕ ਅੱਛਾ ਖਾਸਾ ਕਸਬਾ ਹੈ, ਅਤੇ ਇਥੋਂ ਦੀ ਸਾਰੀ ਵਸੋਂ ਮਾਰਿਆ ਗੋਂਡ ਕਬੀਲੇ ਨਾਲ ਸੰਬੰਧਤ ਸੀ। ਇਹ ਆਦਿਵਾਸੀ ਹਬਸ਼ੀਆਂ ਦੀ ਤਰਾਂ ਕਾਲੇ ਪਰ ਬਹੁਤ ਮਿਹਨਤੀ ਸਨ। ਸਵੇਰੇ ਉਠਦੇ ਸਾਰ ਹੀ ਕੁਝ ਲੋਕ ਤਾਂ ਤੀਰ ਕਮਾਨ ਤੇ ਭਾਲਾ ਆਦਿ ਹਥਿਆਰ ਲੈ ਕੇ ਸ਼ਿਕਾਰ ਨੂੰ ਨਿੱਕਲ ਜਾਂਦੇ, ਕੁਝ ਧਾਨ ਦੇ ਖੇਤਾਂ ਵਿੱਚ ਮਜਦੂਰੀ ਕਰਦੇ ਅਤੇ ਬਾਕੀ ਬਚੇ ਖੁੱਚੇ 'ਮਹੂਆ' ਅਤੇ ਤੇਂਦੁਆ ਦੇ ਪੱਤੇ ਚੁਣਨ ਵਾਸਤੇ ਚੱਲੇ ਜਾਂਦੇ ਸਨ। ਇਨ੍ਹਾਂ ਵਿਚੋਂ ਵਿਹਲਾ ਕੋਈ ਨਹੀਂ ਸੀ ਰਹਿੰਦਾ। ਇਹ ਲੋਕ ਅਮਨ ਪਸੰਦ ਲੋਕ ਸਨ ('ਮਹੂਆ' ਇੱਕ ਫਲ ਹੈ, ਜੋ ਬਹੁਤ ਵੱਡੀ ਮਾਤਰਾ ਵਿੱਚ ਜਗਦਲਪੁਰ ਵਿੱਚ ਪੈਦਾ ਹੁੰਦਾ ਹੈ। ਇਸ ਤੋਂ ਸ਼ਰਾਬ ਬਣਦੀ ਹੈ ਅਤੇ ਇਸ ਸ਼ਰਾਬ ਦਾ ਜਿਆਦਾ ਸੇਵਨ ਆਦਿਵਾਸੀ ਹੀ ਕਰਦੇ ਹਨ। ਤੇਂਦੁਆ ਇੱਕ ਦਰਖਤ ਹੈ, ਜਿਸ ਦੇ ਪੱਤੇ ਬੀੜੀ ਬਣਾਉਣ ਦੇ ਕੰਮ ਆਉਂਦੇ ਹਨ।) ਇਹ ਆਦਿਵਾਸੀ ਭਾਵੇਂ ਜੰਗਲਾਂ ਵਿੱਚ ਜਾ ਕੇ ਨੀਲ ਗਾਏ, ਹਿਰਨ ਅਤੇ ਸਾਂਬਰ ਆਦਿ ਜਾਨਵਰਾਂ ਦਾ ਸ਼ਿਕਾਰ ਕਰਕੇ ਖੁਸ਼ ਹੁੰਦੇ ਸਨ ਪਰ ਇਹ ਚੂਹੇ, ਡੱਡੂ ਅਤੇ ਸੱਪ ਆਦਿ ਖਾਣੋ ਵੀ ਗੁਰੇਜ ਨਹੀਂ ਸੀ ਕਰਦੇ। ਸਿਹਤ ਠੀਕ ਰੱਖਣ ਬਾਰੇ ਇਨ੍ਹਾਂ ਦੀ ਜਾਣਕਾਰੀ ਬਹੁਤ ਘੱਟ ਸੀ। ਇਨ੍ਹਾਂ ਦੇ ਝੌਂਪੜਿਆਂ ਵਿੱਚ ਤੇਂਦੁਐ ਦੇ ਪੱਤਿਆਂ ਦੀ ਵਿਛਾਈ ਵਾਲਾ ਫਰਸ਼ ਹੁੰਦਾ ਸੀ ਅਤੇ ਜਿਆਦਾ ਮੀਂਹ ਪੈਣ ਕਰਕੇ ਇਨ੍ਹਾਂ ਦੇ ਕੱਚੇ ਮਕਾਨ,

ਲਈ ਸਤਿਕਾਰ ਨਾਲ ਬੁਲਾਇਆ ਜਾਂਦਾ ਹੈ । ਕਹੇ ਜਾਂਦੇ ਦਸਮ ਗ੍ਰੰਥ ਵਿੱਚੋਂ ਜੋ ਬਾਣੀ ਗੁਰੂ ਪੰਥ ਨੇ ਪ੍ਰਵਾਨ ਕੀਤੀ ਹੈ ਉਹ ਸਿੱਖ ਰਹਿਤ ਮਰਿਆਦਾ ਵਿੱਚ ਦਰਜ ਹੈ ਉਸ ਬਾਰੇ ਕੋਈ ਕਿੰਤੂ-ਪ੍ਰੰਤੂ ਨਹੀਂ ਹੋ ਸਕਦਾ । ਸਿੱਖ ਰਹਿਤ ਮਰਿਆਦਾ ਦੇ ਪੰਨਾ 15 ਨੰਬਰ ਕੀਰਤਨ ਬਾਰੇ ਲਿਖਿਆ ਹੈ, 'ਕੀਰਤਨ(ੲ) ਸੰਗਤ ਵਿੱਚ ਕੀਰਤਨ ਕੇਵਲ ਗੁਰਬਾਣੀ ਜਾਂ ਇਸ ਦੀ ਵਿਆਖਿਆ ਸਰੂਪ ਰਚਨਾ ਭਾਈ ਗੁਰਦਾਸ ਜੀ ਅਤੇ ਭਾਈ ਨੰਦ ਲਾਲ ਜੀ ਦੀ ਰਚਨਾ ਦਾ ਹੋ ਸਕਦਾ ਹੈ' ਇਤਨਾ ਸਪੱਸ਼ਟ ਹੋਣ ਉਪਰੰਤ ਵੀ ਸ਼ਰਾਰਤ ਵਜੋਂ ਕਦੇ-ਕਦੇ ਦਰਬਾਰ ਸਾਹਿਬ ਅੰਮ੍ਰਿਤਸਰ ਵਿਖੇ ਕਹੇ ਜਾਂਦੇ ਦਸਮ ਗ੍ਰੰਥ ਦੇ ਸਬਦਾ ਦਾ ਕੀਰਤਨ ਹੁੰਦਾ ਹੈ । ਇਹੀ ਇੱਕ ਮੰਨੂਵਾਦੀ ਚੱਕਰਵਿਊ ਹੈ ਜਿਸ ਵਿੱਚ ਖਾਲਸਾ ਪੰਥ ਨੂੰ ਫਸਾਇਆ ਗਿਆ ਹੈ । ਸੱਭ ਸਿੱਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ । ਸਾਰੀ ਦੁਨੀਆ ਦੇ ਸਿੱਖ ਹਰ ਰੋਜ ਉਚੀ ਅਵਾਜ ਵਿੱਚ ਖੜੇ ਹੋ ਕੇ ਗੁਰੂ ਗ੍ਰੰਥ ਸਾਹਿਬ ਅੱਗੇ ਪੜ੍ਹਦੇ ਹਨ ।

ਗੁਰੂ ਪੰਥ ਨੂੰ ਗੁਰੂ ਗ੍ਰੰਥ ਸਾਹਿਬ ਨਾਲ ਜੋੜਨ ਵਾਲੀ ਇੱਕ ਕੜੀ ਹੈ ਸਿੱਖ ਰਹਿਤ ਮਰਿਆਦਾ । ਪੰਥ ਦੋਖੀਆਂ ਨੇ ਇਸ ਕੜੀ ਨੂੰ ਤੋੜਨ ਲਈ ਇਹ ਸਾਰਾ ਚੱਕਰਵਿਊ ਰਚਿਆ ਹੈ । ਜੂਨ 1984 ਸਿੱਖਾਂ ਤੇ ਸਿੱਧਾ ਹਮਲਾ ਸੀ । ਇਸ ਹਮਲੇ ਵਿੱਚ ਹਿੰਦੋਸਤਾਨੀ ਫੌਜ ਦੇ ਹਜ਼ਾਰਾਂ ਫੌਜੀ ਮਾਰੇ ਗਏ ਸਨ । ਜਿਤਨੇ ਫੌਜੀ ਮਰੇ ਸਨ ਫੌਜ ਨੇ ਉਸ ਤੋਂ ਵੀ ਵੱਧ ਨਿਹੱਥੀ ਸਿੱਖ ਸੰਗਤ ਨੂੰ ਮਾਰ ਕੇ ਬਦਲਾ ਲਿਆ ਸੀ । ਸੰਗਤ ਵਿੱਚ ਬੱਚੇ, ਬੁੱਢੇ , ਬਿਮਾਰ ਅਤੇ ਇਸਤਰੀਆਂ ਆਦਿ ਕਿਸੇ ਨੂੰ ਵੀ ਨਹੀਂ ਬਖਸਿਆ ਸੀ । ਸੰਗਤ ਨੂੰ ਪਿਆਸੇ ਰੱਖ ਕੇ ਤੜਫਾ-ਤੜਫਾ ਕੇ ਮਾਰਿਆ ਸੀ । ਜਦੋਂ ਗੁਰੂ ਗੋਬਿੰਦ ਸਿੰਘ ਜੀ ਦੀ ਮੁਗਲਾ ਨਾਲ ਜੰਗ ਚੱਲ ਰਹੀ ਸੀ ਉਦੋਂ ਇੱਕ ਸਿੱਖ ਭਾਈ ਘਨੱਈਆ ਜੀ ਬਿਨਾਕਿਸੇ ਭੇਦਭਾਵ ਦੇ ਸਾਰਿਆਂ ਨੂੰ ਜਲ ਛਕਾਉਂਦਾ ਤੇ ਜਖਮੀਆਂ ਦੀ ਮੱਲਮਪੱਟੀ ਵੀ ਕਰਦੇ ਸਨ । ਇਸ ਸੇਵਾ ਵਿੱਚ ਭਾਈ ਘਨੱਈਆਂ ਜੀ ਨੇ ਮੁਗਲਾਂ ਅਤੇ ਸਿੱਖਾਂ ਵਿੱਚ ਕੋਈ ਭੇਦਭਾਵ ਨਹੀਂ ਸੀ ਰੱਖਿਆ । ਜੂਨ 84 ਵਿੱਚ ਭਾਰਤੀ ਫੌਜ ਨੇ ਯੁੱਧ ਦੇ ਸਾਰੇ ਨਿਯਮ ਤੋੜੇ ਸਨ । ਇਸ ਹਿਸਾਬ ਨਾਲ ਜੂਨ 84 ਯੁੱਧ ਵਿੱਚ ਸਿੱਖਾਂ ਦੀ ਜਿੱਤ ਹੋਈ ਸੀ । ਨਵੰਬਰ 1984 ਵਿੱਚ ਹਿੰਦੋਸਤਾਨੀ ਸਰਕਾਰ ਨੇ ਹਿੰਦੂ ਭੀੜਾਂ ਰਾਂਹੀ ਸਿੱਖਾਂ ਦਾ ਸਿੱਧਾ ਕਤਲੇਆਮ ਕੀਤਾ ਸੀ । ਇਸ ਕਤਲੇਆਮ ਵੇਲੇ ਭਾਰਤ ਦੀ ਸਰਬਉੱਚ ਅਦਾਲਤ ਤੱਕ ਨੇ ਆਪਣੀ ਅਦਾਲਤ ਨੂੰ ਬੰਦ ਕਰਕੇ ਜੱਜ ਆਪੋ ਆਪਣੀ ਘਰੀਂ ਦੁਬਕ ਕੇ ਬੈਠ ਗਏ ਸਨ । ਸਿੱਖਾਂ ਨੇ ਇਸ ਕਤਲੇਆਮ ਨੂੰ ਦੁਨੀਆਂ ਦੇ ਨਕਸ਼ੇ ਤੇ ਲਿਆ ਕੇ ਕੇਵਲ ਇਹਨਾਂ ਦੇ ਮੱਥੇ ਤੇ ਦਾਗ ਹੀ ਨਹੀਂ ਲਗਾਇਆ ਬਲਕਿ ਸਾਰੇ ਸਿੱਖ ਦੋਖੀਆਂ ਨੂੰ ਕਾਲਾ-ਸਿਆਹ ਕਰਕੇ ਦੁਨੀਆਂ ਦੇ ਕਟਿਹਿਰੇ ਵਿੱਚ ਖੜਾ ਕੀਤਾ ਹੋਇਆ ਹੈ । ਇੰਨਸਾਫ ਮੰਗਣ ਤੇ ਸਿੱਖਾਂ ਨੂੰ ਇੰਨਸਾਫ ਨਾ ਦੇਣਾ ਅਤੇ ਕਾਤਲਾਂ ਨੂੰ ਉੱਚੀਆਂ ਪਦਵੀਆਂ ਤੇ ਬੈਠਾਉਣਾ ਸ਼ਪੱਸਟੀਕਰਣ ਮੰਗਣ ਵਾਲਿਆਂ ਅੱਗੇ ਅਸੁਰੀ ਹਾਸੀ ਨਾਲ ਹੜਹੜਾਉਣਾ ਇਹਨਾਂ ਦੀ ਬਿਮਾਰ ਮਾਨਸਿਕਤਾ ਦਾ ਸਬੂਤ ਹੈ । ਦੁਸ਼ਮਣ ਨਾਲ ਯੁੱਧ ਵਿੱਚ ਕਿਸੇ ਪੁਰਾਤਨ ਲਾਇਬਰੇਰੀ ਦੀ ਰਖਿਆ ਜਰੂਰੀ ਹੁੰਦੀ ਹੈ ਪਰ ਹਿੰਦੂ ਫੌਜ ਨੇ ਉਪਰੇਸ਼ਨ ਬਲਿਊ ਸਟਾਰ ਉਪਰੰਤ ਵੀ ਸਿੱਖਾਂ ਦੀ 400 ਸਾਲਾ ਪੁਰਾਣੀ ਲਾਇਬਰੇਰੀ ਨੂੰ ਸਾੜ ਦਿੱਤਾ ਸੀ । ਇਹਨਾਂ ਨੇ ਸਿੱਖਾਂ ਨੂੰ ਖਤਮ ਕਰਨ ਲਈ ਹਰ ਕਿਸਮ ਦੀ ਸ਼ਕਤੀ ਵਰਤ ਕੇ ਦੇਖ ਲਈ ਹੈ ।

ਹੁਣ ਕੱਟੜ ਹਿੰਦੂਵਾਦੀ ਸਰਕਾਰ ਨੇ ਸਿੱਖਾਂ ਨੂੰ ਖਤਮ ਕਰਨ ਦਾ ਤਰੀਕਾ ਬਦਲ ਲਿਆ ਹੈ । ਪਹਿਲਾਂ ਸਿੱਖਾਂ ਨੂੰ ਪਾੜ ਦਿਤਾ ਗਿਆ । ਆਪਸ ਵਿੱਚ ਲੜਾਉਣ ਦੀ ਚਾਲ ਚੱਲੀ ਹੈ । ਮਕਸਦ ਇਹਨਾਂ ਦਾ ਸਿੱਖਾਂ ਨੂੰ ਹਰ ਹਾਲਤ ਵਿੱਚ ਹਿੰਦੂ ਬਣਾਉਣਾ ਹੈ । ਇਸ ਵਿੱਚ ਇਹਨਾਂ ਅੱਗੇ ਰੁਕਾਵਟ ਗੁਰੂ ਗ੍ਰੰਥ ਸਾਹਿਬ ਜੀ ਹੀ ਹਨ । ਹੁਣ ਇੱਕ ਪਾਸੇ ਸਿੱਖ ਰਹਿਤ ਮਰਿਆਂਦਾ ਅਤੇ ਨਿਰੋਲ ਗੁਰੂ ਗ੍ਰੰਥ ਸਾਹਿਬ ਜੀ ਦੀ ਨਿਰੋਲਤਾ ਵਾਲੇ ਹਨ ਦੂਜੇ ਪਾਸੇ ਇਹਨਾਂ ਨੂੰ ਖਿੜਕਾਉਣ ਵਾਲੇ ਹਨ । 01-06-2015 ਤੋਂ ਇਹਨਾਂ ਨੇ ਸਿੱਖਾਂ ਦੀਆਂ ਸਾਰੀਆਂ ਸੰਸਥਾਵਾਂ ਤੇ ਜੋਰਦਾਰ

ਹਮਲਾ ਕੀਤਾ ਹੋਇਆ ਹੈ । ਗੁਰੂ ਗ੍ਰੰਥ ਸਾਹਿਬ ਜੀ ਤੇ ਹਮਲਾ ਬੁਰਜ ਜਵਾਹਰਕੇ ਅਤੇ ਬਰਗਾੜੀ ਦੀ ਘਟਨਾ ਗੁਰੂ ਪੰਥ ਤੇ ਹਮਲਾ ਬਹਿਬਲ ਕਲਾਂ, ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਦੇ ਵਿਰੋਧ ਵਿੱਚ ਸ਼ਾਂਤਮਈ ਧਰਨੇ ਤੇ ਬੈਠੇ ਸਿੱਖਾਂ ਤੇ ਗੋਲੀਆਂ ਚਲਾਈਆਂ ਜਿਸ ਵਿੱਚ ਦੋ ਸਿੱਖਾਂ ਦੀ ਸ਼ਹੀਦੀ ਹੋਈ । ਅੰਮ੍ਰਿਤ ਸੰਸਕਾਰ ਤੇ ਹਮਲਾ ਦਸਮੇਸ਼ ਪਿਤਾ ਦੇ ਸਵਾਂਗ ਵਿੱਚ ਅੰਮ੍ਰਿਤ ਸੰਸਕਾਰ ਦੀ ਖਿੱਲੀ ਉਡੋਾਉਣ ਵਾਲੇ ਨੂੰ ਪਹਿਲਾਂ ਜਥੇਦਾਰ ਅਕਾਲ ਤਖਤ ਤੋਂ ਦੋਸ਼ ਮੁਕਤ ਕਰਵਾਉਣਾ, ਫਿਰ ਦੋਸ਼ੀ ਕਰਾਰ ਦੇਣਾ । ਜਦੋਂ ਪੰਜਾ ਪਿਆਰਿਆਂ ਨੇ ਇਸ ਕ੍ਰਿਆ ਦਾ ਸਪੱਸ਼ਟੀਕਰਣ ਜਾਨਣਾ ਚਾਹਿਆ ਤਾਂ ਪੰਜਾ ਪਿਆਰਿਆਂ ਤੇ ਹੀ ਹਮਲਾ ਕਰ ਦਿੱਤਾ ਗਿਆ । ਸਰਬੱਤ ਖਾਲਸਾ ਤੇ ਹਮਲਾ । ਸਰਬੱਤ ਖਾਲਸਾ ਵਾਲਿਆਂ ਨੂੰ ਜੇਹਲਾਂ ਵਿੱਚ ਤੁੰਨਣਾ । ਗੁਰੂ ਗ੍ਰੰਥ ਸਾਹਿਬ ਜੀ ਦੇ ਨਿਰੋਲ ਪ੍ਰਚਾਰਕ ਭਾਈ ਰਣਜੀਤ ਸਿੰਘ ਢੱਡਰੀਆਂ ਵਾਲੇ ਤੇ ਦਿਨ ਦਿਹਾੜੇ ਹਮਲਾ ਅਤੇ ਇੱਕ ਪ੍ਰਚਾਰਕ ਭਾਈ ਬੁਪਿੰਦਰ ਸਿੰਘ ਜੀ ਨੂੰ ਸ਼ਹੀਦ ਕਰਨਾ । ਇਹਨਾਂ ਹਮਲਿਆਂ ਲਈ ਪਹਿਲਾਂ ਸਿੱਖਾਂ ਨੂੰ ਵੰਡਿਆ ਗਿਆ । ਪਾੜੋ ਅਤੇ ਖਤਮ ਕਰੋ ਦੀ ਨੀਤੀ ਚੱਲ ਰਹੀ ਹੈ । ਸਿੱਖਾਂ ਦਾ ਇੱਕ ਹਿੱਸਾ ਤਾਂ ਸਿੱਧਾਂ ਹੀ ਕੇਂਦਰੀ ਖੁਫੀਆ ਕੇਂਦਰੀ ਏਜੰਸੀਆਂ ਦੇ ਅਧੀਨ ਹੈ । ਦੂਜਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪੰਜਾਬ ਸਰਕਾਰ ਰਾਂਹੀ ਕੇਂਦਰ ਦੇ ਅਧੀਨ ਹੈ । ਕੇਂਦਰੀ ਸਰਕਾਰ ਆਰ.ਐਸ.ਐਸ ਦੇ ਅਧੀਨ ਹੈ । ਸਰਬੱਤ ਖਾਲਸਾ ਵਾਲਿਆਂ ਨੂੰ ਵਿੱਚ ਵਿਚਾਲੇ ਰੱਖ ਕੇ ਉਹਨਾਂ ਤੇ ਨਜ਼ਰ ਰੱਖੀ ਜਾ ਰਹੀ ਹੈ ।

ਰਾਸ਼ਟਰੀ ਸਵੈਮ ਸੇਵਕਾਂ ਦੇ ਸੰਚਾਲਕ ਕੱਟੜ ਮੰਨੂਵਾਦੀ ਹਨ । ਅੱਜਕੱਲ ਇਹਨਾਂ ਦਾ ਰਾਜ ਹੈ । ਸੱਭ ਕੁੱਝ ਇਹਨਾਂ ਦੇ ਇਸਾਰੇ ਤੇ ਹੋ ਰਿਹਾ ਹੈ । ਇਹਨਾਂ ਨੂੰ ਇੱਕ ਵਹਿਮ ਹੈ ਕਿ ਜਦੋਂ ਭਾਰਤ ਵਰਸ਼ ਦਾ ਹਿੰਦੂ ਕਰਣ ਹੋ ਜਾਵੇਗਾ ਤਾਂ ਹਿੰਦੋਸਤਾਨ ਸਾਰੀ ਦੁਨੀਆਂ ਨਾਲੋਂ ਵਧੀਆ ਦੇਸ਼ ਹੋ ਜਾਵੇਗਾ । ਇਹ ਸਮਝਦੇ ਹਨ ਕਿ ਜਿਵੇਂ ਇੱਕ ਦਿਓ ਦੀ ਜਾਨ ਤੋਤੇ ਵਿੱਚ ਹੁੰਦੀ ਦੀ ਕਹਾਣੀ ਹੈ ਉਵੇਂ ਹੀ ਸਿੱਖਾਂ ਦੀ ਜਾਨ ਗੁਰੂ ਗ੍ਰੰਥ ਸਾਹਿਬ ਵਿੱਚ ਹੈ । ਗੁਰੂ ਗ੍ਰੰਥ ਸਾਹਿਬ ਕੇਵਲ ਸਿੱਖਾਂ ਦਾ ਹੈ ਇਸ ਲਈ ਇਹਨਾਂ ਇਹ ਹਮਲੇ ਸਿੱਖਾਂ ਨੂੰ ਗੁਰੂ ਗ੍ਰੰਥ ਸਾਹਿਬ ਨਾਲੋ ਤੋੜਨ ਲਈ ਕੀਤੇ ਹਨ ।

ਜੇ ਆਰ.ਐਸ.ਐਸ. ਵਾਲੇ ਸੱਚੇ ਦਿਲੋਂ ਚਾਹੁੰਦੇ ਹਨ ਕਿ ਭਾਰਤ ਵਰਸ਼ ਦੀ ਮਾਂ ਵਡਿਆਈ ਸਾਰੀ ਦੁਨੀਆਂ ਵਿੱਚ ਹੋਵੇ ਤਾਂ ਸਿੱਖਾਂ ਨਾਲੋਂ ਦੁਸ਼ਮਣੀ ਛੱਡ ਦੇਣ । ਨਿਰੋਲ ਗੁਰੂ ਗ੍ਰੰਥ ਸਾਹਿਬ ਦੇ ਧਾਰਨੀਆਂ ਨਾਲ਼ ਦੋਸਤੀ ਦਾ ਹੱਥ ਵਧਾਉਣ ਅਤੇ ਨਿਰੋਲ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਚਾਰ ਲਈ ਡਟ ਜਾਣ । ਉਦਾਹਰਣਾ ਸਾਹਮਣੇ ਹਨ । 130 ਕਰੋੜੀ ਜਨਤਾ ਵਾਲੇ ਦੇਸ਼ ਭਾਰਤ ਤੇ ਇੱਕ ਸਿੱਖ ਬਗੈਰ ਚੋਣ ਲੜੇ ਅਤੇ ਬਗੈਰ ਬਹੁਮੱਤ ਦੇ 10 ਸਾਲ ਪ੍ਰਧਾਨ ਮੰਤਰੀ ਦੀ ਕੁਰਸੀ ਤੇ ਬਹਿ ਕੇ ਏਹੋ ਜਿਹੀਆਂ ਨੀਤੀਆਂ ਘੜ ਗਿਆ ਜਿਹਨਾਂ ਨੂੰ ਵਰਤ ਕੇ ਅੱਜ ਵੀ ਹਿੰਦੂਵਾਦੀ ਸਰਕਾਰ ਚੱਲ ਰਹੀ ਹੈ । ਸੰਸਾਰ ਵਾਲਿਆਂ ਨੇ ਵੀ ਭਾਰਤ ਦੀ ਮਾਣ-ਵਡਿਆਈ ਕੀਤੀ । ਜਿਹੜੀਆਂ ਨੀਤੀਆਂ ਨੂੰ ਉਹ ਲਾਗੂ ਕਰਨਾ ਚਾਹੁੰਦੇ ਸਨ ਉਦੋਂ ਅੱਜ ਦੀ ਬੀ.ਜੇ.ਪੀ. ਪਾਰਟੀ ਉਹਨਾਂ ਦਾ ਵਿਰੋਧ ਕਰਦੀ ਰਹੀ ਸੀ ।

ਸਿੱਖਾਂ ਨੂੰ ਸਾਰੀ ਦੁਨੀਆਂ ਤੋਂ ਮਿਟਾਉਣ ਦੀ ਨੀਤੀ ਨਾਲ ਕੈਨੇਡਾ ਦੇ ਸਿੱਖਾਂ ਤੋਂ ਇੱਕ ਯਾਤਰੂਆਂ ਦਾ ਭਰਿਆ ਜਹਾਜ ਗਿਰਵਾਇਆਂ ਗਿਆ । ਉਸ ਵਿਚਲੇ ਸਾਰੇ ਯਾਤਰੂ ਮਾਰੇ ਗਏ ਸਨ । ਦੁਨੀਆਂ ਦੇ ਬੁੱਧੀਜੀਵੀ ਇਸ ਸ਼ਾਜਿਸ ਨੂੰ ਸਮਝ ਗਏ ਹਨ । ਅੱਜ ਸਾਰਾ ਸੰਸਾਰ ਸਿੱਖਾਂ ਤੇ ਵਿਸ਼ਵਾਸ਼ ਕਰਦਾ ਹੈ ਅਤੇ ਸਿੱਖਾਂ ਤੋਂ ਲਾਭ ਪ੍ਰਾਪਤ ਕਰ ਰਿਹਾ ਹੈ । ਉਸੇ ਕੈਨੇਡਾ ਵਿੱਚ ਸਿੱਖ ਮੰਤਰੀ ਹਨ । ਸਿੱਖ ਰੱਖਿਆ ਮੰਤਰੀ ਹੈ । ਅਮਰੀਕਾਂ ਵਾਲੇ ਸਿੱਖਾਂ ਨੂੰ ਸੰਵੇਦਨਸ਼ੀਲ ਪਦਵੀਆਂ ਤੇ ਬੈਠਾ ਰਹੇ ਹਨ । ਇੰਗਲੈਂਡ ਵਿੱਚ ਵੀ ਸਿੱਖਾਂ ਦੀ ਚੜ੍ਹਦੀ ਕਲਾ ਹੈ । ਅਮਰੀਕਾਂ ਵਾਲੇ ਤਾਂ ਰਾਸਟਰਪਤੀ ਵਾਸਤੇ ਵੀ ਕੋਈ ਸਿੱਖ ਲੱਭ ਰਹੇ ਹਨ । ਅਮਰੀਕਾਂ ਵਾਲਿਆਂ ਗੋਰੇ ਰਾਸਟਰਪਤੀਆਂ ਨੂੰ ਦੇਖ ਲਿਆ । ਉਹਨਾਂ ਦਾ ਬੀਜਿਆ ਅੱਜ ਉਗ ਆਇਆ ਹੈ ਜੋ ਸਾਰੀ ਦੁਨੀਆ ਦੇਖ ਰਹੀ ਹੈ । ਕਾਲੇ ਰਾਸਟਰਪਤੀ ਨੂੰ

ਵੀ ਦੇਖ ਲਿਆ ਹੈ । ਹੁਣ ਇਸਤਰੀ ਰਾਸਟਰਪਤੀ ਨੂੰ ਲਿਆਉਣਾ ਚਾਹੁੰਦੇ ਹਨ । ਇਸ ਲਈ ਹਿਲੇਰੀ ਕਲਿੰਟਨ ਦਾ ਰਾਸ਼ਟਰਪਤੀ ਹੋਣਾ ਲੱਗਭੱਗ ਤੈਅ ਹੈ । ਇਸ ਤੋਂ ਬਾਅਦ ਕੋਈ ਗੁਰੂ ਦਾ ਸਿੱਖ ਅਮਰੀਕਾ ਦਾ ਰਾਸਟਰਪਤੀ ਹੋਵੇਗਾ ।

ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ਕਤੀ ਕਰਕੇ ਪੰਜਾਬ ਦਾ ਦਲਿਤ ਹਿੰਦੋਸਤਾਨ ਦੇ ਸਾਰੇ ਦਲਿਤਾਂ ਤੋਂ ਅੱਛੀ ਹਾਲਤ ਵਿੱਚ ਹੈ । ਪੰਜਾਬ ਦਾ ਜੱਟ ਹਿੰਦੋਸਤਾਨ ਦੀਆਂ ਸਾਰੀਆਂ ਜਾਤਾਂ ਦਾ ਸਰਦਾਰ ਹੈ । ਮੰਨੂਵਾਦੀ ਨੀਤੀ ਅਨੁਸਾਰ ਬ੍ਰਾਹਮਣ ਸੱਭ ਤੋਂ ਉੱਪਰ ਹੈ ਪਰ ਪੰਜਾਬ ਦਾ ਜੱਟ ਮੰਨੂਵਾਦੀਆਂ ਦੇ ਉਚੀ ਜਾਤ ਵਾਲ਼ੇ ਗੋਤ ਸ਼ਰਮਾ, ਪਾਂਡੇ ਤੇ ਦੂਬੇ ਆਪਣੇ ਨਾਮ ਨਾਲ਼ ਲਗਾਉਣਾ ਘਟੀਆ ਸਮਝਦਾ ਹੈ । ਪੰਜਾਬ ਦੇ ਜੱਟ ਆਪਣੇ ਨਾਮ ਨਾਲ਼ ਜੱਟ ਸੂਚਕ ਗੋਤ ਗਿੱਲ ਗਰੇਵਾਲ਼ ਤੇ ਮਾਨ ਆਦਿ ਲਗਾਕੇ ਹੀ ਖੁਸ਼ ਹੁੰਦਾ ਹੈ । ਜੇ ਕਿਤੇ ਇਹ ਸਾਰੇ ਗੁਰੂ ਗੋਬਿੰਦ ਸਿੰਘ ਜੀ ਦੇ ਪੁੱਤਰ ਬਣ ਜਾਣ ਤਾਂ ਇਹਨਾਂ ਦੀ ਬਰਾਬਰੀ ਕੋਈ ਨਹੀਂ ਕਰ ਸਕਦਾ ।

ਪੰਜਾਬ ਨੂੰ ਕਮਜੋਰ ਕਰਨ ਦੀ ਨੀਤੀ ਨਾਲ਼ ਪੰਜਾਬ ਨੂੰ ਤੋੜ ਕੇ ਇੱਕ ਹਰਿਆਣਾ ਬਣਾ ਦਿਤਾ । ਪੰਜਾਬ ਦੇ ਜੱਟ ਹਰਿਆਣੇ ਦੇ ਜਾਟ ਬਣ ਗਏ । ਜੋ ਕਿ ਦਲਿਤਾਂ ਦੇ ਬਰਾਬਰ ਆਉਣ ਲਈ ਸਰਕਾਰੀ ਜਾਇਦਾਦਾਂ ਸਾੜ ਰਹੇ ਸਨ । ਇਸਤਰੀਆਂ ਦੀ ਬੇਅਦਬੀ ਕਰ ਰਹੇ ਸਨ । ਮੁਰਥਲ ਕਾਂਡ ਸੱਭ ਦੇ ਸਾਹਮਣੇ ਹੈ । ਉਥੇ ਜਾਟਾਂ ਨੇ ਰਾਹਗੀਰ ਬੱਚੀਆਂ ਤੱਕ ਨਾਲ਼ ਕੁਕਰਮ ਕੀਤੇ । ਇਸ ਕਾਂਡ ਕਰਕੇ ਜਾਟ ਸਾਰੀ ਦੁਨੀਆਂ ਵਿੱਚ ਬਦਨਾਮ ਹੋ ਗਿਆ ਹੈ । ਨਵੰਬਰ 1984 ਵਿੱਚ ਵੀ ਏਸੇ ਤਰਾਂ ਦੇ ਅਨਸਰਾਂ ਦੀ ਜਿਆਦਾ ਸਮੂਲੀਅਤ ਸੀ । ਏਸੇ ਕਾਰਨ ਭਾਰਤ ਦੇ ਮੱਥੇ ਤੇ ਬਦਨੁਮਾ ਦਾਗ ਲੱਗਿਆ ਹੈ । ਕਾਮਾਗਾਟਾ ਮਾਰੂ ਕਾਂਡ ਕਰਕੇ ਕੈਨੇਡਾ ਦੇ ਮੱਥੇ ਤੇ ਵੀ ਦਾਗ ਸੀ ਪਰ ਉਹਨਾਂ ਇਹ ਸੌ ਸਾਲਾਂ ਦਾ ਲੱਗਿਆ ਦਾਗ ਵੀ ਸਿੱਖਾਂ ਤੋਂ ਮੁਆਫੀ ਮੰਗ ਕੇ ਮਿਟਵਾ ਲਿਆ ਹੈ ।

ਆਰ.ਐਸ.ਐਸ. ਵਾਲਿਓ ਜੇ ਤੁਹਾਡੀ ਸਮਝ ਵਿੱਚ ਇਹ ਗੱਲਾਂ ਨਹੀਂ ਆਂ ਰਹੀਆਂ ਤਾਂ ਆਪਣੇ ਗੁਰੂ ਗਰੰਥ ਸਾਹਿਬ ਜੀ ਦੇ ਪ੍ਰਚਾਰਕਾਂ ਅਤੇ ਸੱਚ ਲਿਖਣ ਵਾਲਿਆਂ ਨੂੰ ਆਖਣਾ ਚਾਹਾਂਗਾ ਕਿ ਹੁਣ ਇਹ ਲੜਾਈ ਹਥਿਆਰਾਂ ਦੀ ਨਹੀਂ ਰਹੀ । ਹੁਣ ਇਹ ਲੜਾਈ ਕਲਮਾ ਦੀ ਹੋ ਗਈ ਹੈ । ਨਿਰੋਲ ਗੁਰੂ ਗਰੰਥ ਸਾਹਿਬ ਜੀ ਦੇ ਪ੍ਰਚਾਰਕ ਆਪਣੇ ਮੈਦਾਨ ਵਿੱਚ ਡਟੇ ਰਹਿਣ । ਚਮਕੌਰ ਦੀ ਗੜ੍ਹੀ ਨੂੰ ਚੇਤੇ ਰੱਖਣ ਜੇ ਕਰ ਉਹ ਸਾਰੇ ਵੀ ਸ਼ਹੀਦ ਹੋ ਜਾਂਦੇ ਹਨ ਤਾਂ ਸੱਚ ਜਾਣੋ ਨਾਨਕ ਗੁਰੂ ਗੋਬਿੰਦ ਸਿੰਘ ਉਹਨਾਂ ਦੇ ਸੁਆਗਤ ਲਈ ਬਾਹਾਂ ਫੈਲਾਈ ਸੁਆਗਤ ਲਈ ਖੜੇ ਹਨ । ਕਲਮਾਂ ਵਾਲਿਆਂ ਨੂੰ ਵੀ ਸੁਚੇਤ ਕਰਨਾ ਚਾਹੁੰਦਾ ਹਾਂ ਕਲਮ ਦਾ ਵਾਰ ਕਿਰਪਾਨ ਦੇ ਵਾਰ ਤੋਂ ਹੀ ਨਹੀਂ ਬਲਿਕ ਐਟਮ ਬੰਬ ਦੇ ਵਾਰ ਤੋਂ ਵੀ ਸ਼ਕਤੀਸ਼ਾਲੀ ਹੁੰਦਾ ਹੈ । ਕਲਮ ਵਿੱਚ ਸ਼ਕਤੀ ਤਾਂਹੀ ਆਵੇਗੀ ਜੇ ਬਾਬੇ ਨਾਨਕ ਜੀ ਦੇ ਹੁਕਮੁ ਅਨੁਸਾਰ ਸੱਚ ਲਿਖਿਆ ਜਾਏ । ਗੁਰੂ ਜੀ ਨੇ ਫੁਰਮਾਇਆਂ :-

ਧMn lyKwrI nwnkw
ijin nwmu ilKwieAw s`c ]1291]
ਧMn lyKwrI nwnkw
fpAwry s`c ilKy auir Dwir ]636]

ਹਿਰਦੇ ਵਿੱਚ ਨਿਰੋਲ ਗੁਰਮਤਿ ਹੋਵੇ, ਗੁਰਮਤਿ ਗੁਰੂ ਗ੍ਰੰਥ ਸਾਹਿਬ ਵਿੱਚ ਹੈ । ਗੁਰਮਤਿ ਹੀ ਸੱਚ ਹੈ । ਜਦੋਂ ਇਹ ਗੁਰਮਤਿ ਹਿਰਦੇ ਵਿੱਚੋਂ ਨਿਕਲ ਕੇ ਕ਼ਲਮ ਰਾਹੀ ਕਾਗਜ ਤੇ ਆ ਜਾਵੇ ਅਤੇ ਅਜੋਕੇ ਇਲੈਕਟਰੌਨਿਕ ਮੀਡੀਏ ਦਾ ਲਾਭ ਉਠਾ ਕੇ ਦੁਨੀਆਂ ਦੇ ਹਰ ਇੰਨਸਾਨੀਅਤ ਪਸੰਦ ਬੁੱਧੀਜੀਵੀਆਂ ਤੱਕ ਪਹੁੰਚਾ ਦਿੱਤਾ ਜਾਵੇ ਤਾਂ ਉਹ ਵੀ ਆਪਣੀਆਂ ਕਲਮਾਂ ਦਾ ਰੁਖ ਸੱਚ ਲਿਖਣ ਵੱਲ ਨੂੰ ਕਰ ਲੈਣਗੇ । ਇਉਂ ਝੂਠੀਆਂ ਤੇ ਪਖੰਡੀ ਆਸੁਰੀ ਸਕਤੀਆਂ ਨੂੰ ਭਾਂਜ ਦਿੱਤੀ ਜਾ ਸਕਦੀ ਹੈ ਅਤੇ ਸੱਚ ਦਾ ਰਾਜ ਸਥਾਪਿਤ ਹੋ ਸਕਦਾ ਹੈ । ਹੁਣ ਇਹ ਯੁੱਧ ਆਖਰੀ ਦੌਰ ਵਿੱਚ ਦਾਖਲ ਹੋ ਚੁੱਕਾ ਹੈ । ਹੁਣ ਕਮਾਦਾਂ ਵਿੱਚ ਬੈਠ ਕੇ ਜੰਗ ਲੜਨ ਦੀ ਜਰੂਰਤ ਨਹੀਂ ਬਲਕਿ ਆਪਣੇ ਆਪਣੇ

ਅਰਾਮਦਾਇਕ ਘਰਾਂ ਵਿੱਚ ਬੈਠ ਕੇ ਕਲਮ ਦੀ ਸੁਚੱਜੀ ਵਰਤੋਂ ਕਰਨੀ ਹੈ । ਕਲਮਾਂ ਵਾਲੇ ਵੱਧ ਤੋਂ ਵੱਧ ਹਿੰਦੋਸਤਾਨੀ ਜੇਹਲਾਂ ਵਿੱਚ ਹੀ ਜਾਣਗੇ ਉਥੇ ਜਿਆਦਾਤਰ ਦਲਿਤ ਅਤੇ ਘੱਟ ਗਿਣਤੀਆਂ ਦੇ ਵਧੀਆ ਬੰਦੇ ਵੀ ਹੁੰਦੇ ਹਨ । ਸੱਚੇ ਕਲਮਕਾਰਾਂ ਅਤੇ ਪ੍ਰਚਾਰਕਾਂ ਦਾ ਜੇਹਲਾਂ ਵਿੱਚ ਵੀ ਸਤਿਕਾਰ ਹੁੰਦਾ ਹੈ ਅਤੇ ਉਹ ਨਿਖਰ ਕੇ ਬਾਹਰ ਆਉਂਦੇ ਹਨ ।

ਬਹੁਤੇ ਸਿੱਖਾਂ ਨੂੰ ਇਹ ਗਲਤਫਹਿਮੀ ਹੈ ਕਿ ਹੁਣ ਮੰਨੂਵਾਦੀ ਚੱਕਰਵਿਊ ਵਿੱਚੋਂ ਨਿਕਲਣਾ ਮੁਸਕਿਲ ਹੈ । ਉਹ ਸੋਚਦੇ ਹਨ ਹੁਣ ਬਾਰਡਰ ਸੀਲ ਹੋ ਗਿਆ ਹਥਿਆਰ ਬਾਹਰੋ ਆ ਨਹੀਂ ਸਕਦੇ ਅੰਦਰ ਸਖਤੀ ਹੋ ਗਈ ਹੈ ਹੁਣ ਤਾਂ ਇਹਨਾਂ ਮੰਨੂਵਾਦੀਆਂ ਦੇ ਗੁਲਾਮ ਰਹਿ ਕੇ ਹੀ ਜੀਵਿਆ ਜਾ ਸਕਦਾ ਹੈ । ਉਹ ਕੇਵਲ ਸਰੀਰਕ ਸ਼ਕਤੀ ਅਤੇ ਬੰਦੂਖਾਂ ਹਥਿਆਰਾਂ ਆਦਿ ਦੀ ਸ਼ਕਤੀ ਤੇ ਹੀ ਭਰੋਸਾ ਰੱਖਦੇ ਹਨ । ਉਹਨਾਂ ਨੂੰ ਅਦ੍ਰਿਸ਼ਟ ਸਕਤੀ ਤੇ ਕੋਈ ਭਰੋਸਾ ਨਹੀਂ ਹੈ । ਜਿਵੇਂ ਕੋਈ ਹੱਟਾ ਕੱਟਾ ਮਨੁੱਖ ਮਰਿਆ ਪਿਆ ਹੋਵੇ ਉਹਦਾ ਸਾਬਤ ਸਰੀਰ ਸਾਹਮਣੇ ਪਿਆ ਹੋਵੇ ਪਰ ਮਰੇ ਹੋਏ ਕਾਰਨ ਉਹ ਕੁੱਝ ਨਹੀਂ ਕਰ ਸਕਦਾ ਕਿਉਕਿ ਉਹਦੇ ਵਿੱਚੋਂ ਇੱਕ ਅਦ੍ਰਿਸ਼ਟ ਸ਼ਕਤੀ ਪ੍ਰਾਣ ਨਿਕਲ ਚੁੱਕੇ ਹੁੰਦੇ ਹਨ । ਗੁਰੂ ਜੀ ਨੇ ਤਾਂ ਸਾਨੂੰ ਏਥੋਂ ਤੱਕ ਸਮਝਾਇਆ ਹੈ । ਇਕ ਪ੍ਰਾਣਾ ਵਾਲੇ ਹੱਟੇ ਕੱਟੇ ਮਨੁੱਖ ਦੀ ਅਗਰ ਜ਼ਮੀਰ ਮਰ ਗਈ ਹੋਵੇ ਤਾਂ ਉਹ ਚੱਲਦੀ ਫਿਰਦੀ ਲਾਸ਼ ਦੇ ਬਰਾਬਰ ਹੈ । ਮਰੀਆਂ ਹੋਈਆਂ ਜ਼ਮੀਰਾਂ ਵਾਲੇ ਦੇਸ਼ ਨੂੰ ਗੁਰੂ ਜੀ ਨੇ ਮਾਸ ਪੁਰੀ ਕਿਹਾ ਹੈ ।

ਸਾਹਿਬ ਕੇ ਗੁਣ ਨਾਨਕੁ

gwvY mwspurI ivic AwK msolw ]722]

ਪ੍ਰਚਾਰਕ ਅਤੇ ਕਲਮਾਂ ਵਾਲੇ ਮੁਰਦਿਆਂ ਵਿੱਚ ਜਾਨ ਪਾਉਣ ਦੀ ਸਮਰੱਥਾਂ ਰੱਖਦੇ ਹਨ । ਜਦੋਂ ਇਹ ਮੁਰਦੇ ਜਾਗ ਪੈਣਗੇ ਤਾਂ ਆਪਣੀ ਵੋਟ ਸ਼ਕਤੀ ਦੀ ਸੁਚੱਜੀ ਵਰਤੋਂ ਕਰਨਗੇ । ਵੋਟ ਸ਼ਕਤੀ ਦਲਿਤਾਂ ਕੋਲ ਹੈ । ਜਿਸ ਦਿਨ ਦਲਿਤਾਂ ਨੂੰ ਇਹ ਸਮਝ ਆ ਗਈ ਕਿ ਦਲਿਤ ਕਲਿਆਣ ਦਾ ਨੁਸਖਾ ਗੁਰਮਤਿ ਵਿੱਚ ਹੈ ਤਾਂ ਉਹ ਆਪਣੇ ਆਪ ਹੀ ਚੰਗੇ ਗੁਰਸਿੱਖਾਂ ਦੀ ਭਾਲ ਵਿੱਚ ਹੋ ਜਾਣਗੇ ।

ਜੇ ਗੁਰੂ ਸਾਹਿਬਾਂ ਦੇ ਸਿੱਖ ਗੁਰੂ ਨਾਨਕ ਸਾਹਿਬ ਜੀ ਦੀ ਦੱਸੀ ਵਿੱਧੀ ਅਨੁਸਾਰ ਕਲਮਾਂ ਦੀ ਵਰਤੋਂ ਕਰਨਗੇ ਤਾਂ ਸਿੱਖ ਦੋਖੀਆਂ ਦਾ ਆਖਰੀ ਵਾਰ ਵੀ ਫੇਲ ਹੋ ਜਾਵੇਗਾ । ਪਹਿਲਾਂ ਦਲਿਤਾਂ ਨੂੰ ਯਕੀਨ ਦੁਆਉਣਾ ਕਿ ਗੁਰਮਤਿ ਰਾਹੀ ਦਲਿਤ ਕਲਿਆਣ ਹੋ ਸਕਦਾ ਹੈ । ਗਾਧੀ ਨਹਿਰੂ ਦੀ ਤਰਾਂ ਗੋਲ-ਮੋਲ ਨਹੀਂ ਲਿਖਣਾ ਸਿੱਧਾ ਸੱਚ ਲਿਖਣਾ ਹੈ ਕਿ ਸਿੱਖ ਗੁਰੂ ਗ੍ਰੰਥ ਸਾਹਿਬ ਜੀ ਦਾ ਰਾਜ ਲਿਆਉਣਾ ਚਾਹੁੰਦੇ ਹਨ । ਨਾਨਕ ਦੇ ਰਾਜ ਵਿੱਚ ਸੱਭ ਨਾਲ ਨਿਆ ਹੋਵੇਗਾ । ਉਹਨਾਂ ਨੂੰ ਯਕੀਨ ਦੁਆਉਣਾ ਤਾਂ ਕਿ ਉਹ ਨਾਨਕ ਦੇ ਰਾਜ ਵਾਸਤੇ ਆਪਣੀ ਵੋਟ ਦੀ ਸ਼ਕਤੀ ਵਰਤਣ ਲਈ ਮਜਬੂਰ ਹੋ ਜਾਣ । ਕਲਮ ਦੀ ਤਾਕਤ ਨਾਲ ਕੇਵਲ ਭਾਰਤ ਦੇ ਹੀ ਨਹੀਂ ਬਲਕਿ ਸੰਸਾਰ ਦੇ ਲੋਕਾਂ ਨੂੰ ਦੱਸੋ ਕਿ ਗੁਰੂ ਗ੍ਰੰਥ ਸਾਹਿਬ ਵਿੱਚ ਨਿਮਾਣਿਆਂ ਨੂੰ ਮਾਣ ਅਤੇ ਨਿਤਾਣਿਆਂ ਨੂੰ ਤਾਣ ਬਖਸ਼ਣ ਦੀ ਸਮਰੱਥਾ ਹੈ । ਪਹਿਲਾਂ ਪੰਜਾਬ ਦੇ ਲੋਕਾਂ ਨੂੰ ਖਾਸ ਤੌਰ ਤੇ ਦਲਿਤ ਲੋਕਾਂ ਨੂੰ ਆਪਣੀ ਕਲਮ ਰਾਹੀ ਅਤੇ ਕਿਰਦਾਰ ਰਾਹੀ ਯਕੀਨ ਦੁਆਉ ਕਿ ਗੁਰਮਤਿ ਦਾ ਨਿਸ਼ਾਨਾ ਸਰਬੱਤ ਦੀ ਭਲਾਈ ਹੈ । ਸਰਬੱਤ ਦੀ ਭਲਾਈ ਦੀ ਸੁਰੂਆਤ ਦਲਿਤ ਭਲਾਈ ਤੋਂ ਸ਼ੁਰੂ ਹੁੰਦੀ ਹੈ । ਪੰਜਾਬ ਦੇ ਦਲਿਤਾਂ ਨੂੰ ਯਕੀਨ ਦੁਆਓ ਕਿ ਇਹ ਗਾਂਧੀ ਨਹਿਰੂ ਦਾ ਵਾਅਦਾ ਨਹੀਂ ਬਲਕਿ ਗੁਰੂਨਾਨਕ ਦੇ ਪੈਰੋਕਾਰਾਂ ਦਾ ਵਾਅਦਾ ਹੈ । ਜੇ ਪਹਿਲਾਂ ਪੰਜਾਬ ਵਿੱਚ ਗੁਰਮਤਿ ਅਨੁਸਾਰੀ ਨਮੂਨੇ ਦਾ ਰਾਜ ਲਿਆਉਣ ਵਿੱਚ ਸਫਲ ਹੋ ਜਾਵਾਂਗੇ ਫਿਰ ਭਾਰਤ ਦੇ ਬਾਕੀ ਦੇ ਹਿਸੇ ਵਿੱਚ ਫਸੇ ਹੋਏ ਦਲਿਤਾਂ ਨੂੰ ਮੰਨੂਵਾਦੀ ਚੱਕਰਵਿਊ ਵਿੱਚੋਂ ਕੱਢਣ ਦੇ ਸੱਚੇ ਉਪਰਾਲੇ ਵੀ ਕਰਾਂਗੇ ਤਾਂ ਧਰਤੀ ਤੇ ਰਾਜ ਖਾਲਸੇ ਦਾ ਹੋਵੇਗਾ । ਗੁਰੂ ਸਾਹਿਬਾਂ ਨੇ ਰਾਜ ਕਰੇਗਾ ਖਾਲਸਾ ਆਕੀ ਰਹੇ ਨਾ ਕੋਇ ਨੂੰ ਇਉਂ ਸਮਝਾਇਆ ਹੈ :-

ਹਸਤੀ ਸਿਰਿ ਜਿਉ ਅੰਕਸੁ ਹੈ
ਅਹਰਣਿ ਜਿਉ ਸਿਰੁ ਦੇਹ ॥
ਮਨੁ ਤਨੁ ਆਗੈ ਰਾਖਿ ਕੈ ਊਭੀ ਸੇਵਿ ਕਰੇਇ ॥



# ਧਰਮ ਅਤੇ ਵਿੱਦਿਆ



*ਰਣਜੀਤ ਸਿੰਘ*
*99155155436*

ਪ੍ਰਸਿੱਧ ਵਿਦਵਾਨ ਐਮ.ਐਲ ਜੈਕਬ ਅਨੁਸਾਰ ਧਰਮ ਤੋਂ ਬਿਨਾ ਵਿੱਦਿਆ ਅਧੂਰੀ ਹੈ। ਰੱਬੀ ਗਿਆਨ ਤੋਂ ਬਿਨਾ ਵਿੱਦਿਆ ਕੇਵਲ ਕਿਤਾਬੀ ਪੜ੍ਹਾਈ ਹੀ ਰਹਿ ਜਾਵੇਗੀ। ਜੇਕਰ ਵਿੱਦਿਆ ਵਿੱਚ ਰੱਬੀ ਗਿਆਨ ਹੋਵੇਗਾ ਤਾਂ ਉਹ ਪੂਰਨ ਮਨੁੱਖ ਦੀ ਸਖਸ਼ੀਅਤ ਘੜ ਸਕੇਗੀ।

ਵਿੱਦਿਆ ਦਾ ਭਾਵ ਇਹ ਨਹੀਂ ਕਿ ਲੋਕਾਂ ਨੂੰ ਉਹ ਕੁੱਝ ਸਿਖਾਇਆ ਜਾਵੇ ਜੋ ਉਹ ਨਹੀਂ ਜਾਣਦੇ। ਮਹਾਨ ਫਿਲਾਸਫਰ ਰਸਕਿਨ ਅਨੁਸਾਰ ਅਸਲ ਵਿੱਦਿਆ ਤੋਂ ਭਾਵ ਨੌਜਵਾਨ ਪੀੜ੍ਹੀ ਨੂੰ ਸਰੀਰ ਅਤੇ ਆਤਮਾ ਦੀ ਮੁਕੰਮਲ ਵਰਤੋਂ ਤੇ ਸੀਲ ਸੰਜਮ ਦੀ ਸਿਖਲਾਈ ਦਿੱਤੀ ਜਾਵੇ। ਅਸਲ ਵਿੱਚ ਧਰਮ ਅਤੇ ਵਿੱਦਿਆ ਦਾ ਸੁਮੇਲ ਤਨ, ਮਨ ਅਤੇ ਆਤਮਾ ਦੇ ਪੱਕੇ ਮਿਲਾਪ ਤੋਂ ਹੈ। ਇਸ ਲਈ ਇਹ ਜ਼ਰੂਰੀ ਹੈ ਕਿ ਸਕੂਲਾਂ ਤੇ ਕਾਲਜਾਂ ਵਿੱਚ ਕੇਵਲ ਕਿਤਾਬੀ ਗਿਆਨ ਹੀ ਨਾ ਦਿੱਤਾ ਜਾਵੇ ਸਗੋਂ ਵਿਦਿਆਰਥੀਆਂ ਦੇ ਜੀਵਨ ਦੀ ਘੜਤ ਵੀ ਘੜੀ ਜਾਵੇ। ਸਚਾਈ ਇਹ ਹੈ ਕਿ ਵਿੱਦਿਆ ਦੀ ਨੀਂਹ ਹੀ ਰੱਬ ਅਤੇ ਧਰਮ ਉਤੇ ਅਟੁੱਟ ਵਿਸ਼ਵਾਸ਼ ਅਤੇ ਭਰੋਸੇ ਦੀ ਚਟਾਨ ਉੱਤੇ ਰੱਖਣੀ ਚਾਹੀਦੀ ਹੈ। ਅੱਜ ਸਾਡੇ ਸਮਾਜ ਵਿੱਚ ਜੋ ਕੁੱਝ ਵਾਪਰ ਰਿਹਾ ਹੈ। ਉਸ ਦਾ ਮੁੱਖ ਕਾਰਨ ਹੀ ਇਹ ਹੈ ਕਿ ਦੁਨਿਆਵੀ ਵਿੱਦਿਆ ਵਿਚੋਂ ਧਰਮ ਅਲੋਪ ਹੋ ਗਿਆ ਹੈ। ਉਚੀ ਵਿੱਦਿਆ ਦੇ ਬਲ ਤੇ ਉਚੀਆਂ ਪਦਵੀਆਂ ਤਾਂ ਖ਼ਿਲ ਗਈਆਂ ਪਰ ਨਾਲ ਹੀ ਮਨੁੱਖੀ ਕਦਰਾਂ ਕੀਮਤਾਂ ਦਾ ਵੀ ਦੀਵਾਲਾ ਨਿਕਲ ਗਿਆ। ਜੇਕਰ ਦੇਸ਼ ਤੇ ਦੁਨੀਆਂ ਦੇ ਵਿਕਾਸ ਵਿੱਚ ਪੜ੍ਹੇ ਲਿਖੇ ਲੋਕਾਂ ਦਾ ਵੱਡਾ ਯੋਗਦਾਨ ਹੈ ਤਾਂ ਇਸ ਸਚਾਈ ਤੋਂ ਵੀ ਮੁਨਕਰ ਨਹੀਂ ਹੋਇਆ ਜਾ ਸਕਦਾ ਕਿ ਦੇਸ਼ ਦੇ ਵਿਨਾਸ਼ ਵਿੱਚ ਵੀ ਵੱਡਾ ਯੋਗਦਾਨ ਪੜ੍ਹੇ ਲਿਖੇ ਮਨੁੱਖਾਂ ਦਾ ਹੀ ਹੈ। ਅੱਜ ਸਮਾਜ ਵਿੱਚ ਮਨੁੱਖੀ ਕਦਰਾਂ ਕੀਮਤਾਂ ਅਲੋਪ ਹੋ ਚੁੱਕੀਆਂ ਹਨ। ਇਸ ਦਾ ਮੁੱਖ ਕਾਰਨ ਵਿਦਿਆ ਨੂੰ ਧਰਮਹੀਨ ਕਰ ਦੇਣਾ ਹੀ ਹੈ। ਅੱਜ ਸਕੂਲਾਂ ਅਤੇ ਕਾਲਜਾਂ ਵਿੱਚ ਧਾਰਮਿਕ ਵਿੱਦਿਆ ਦੇਣੀ ਫਜ਼ੂਲ ਦੀ ਗੱਲ ਸਮਝੀ ਜਾਂਦੀ ਹੈ। ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ ਕਿ ਦੇਸ਼ ਦਾ ਵਿੱਦਿਅਕ ਢਾਂਚਾ ਘੜਨ ਦਾ ਮਨੋਰਥ ਰੱਬ ਦਾ ਭੈ ਮੰਨਣ ਵਾਲੇ ਚੰਗੇ ਇਨਸਾਨ ਪੈਦਾ ਕਰਨਾ ਨਹੀਂ ਸਗੋਂ ਹੁਕਮਰਾਨ ਸ਼੍ਰੇਣੀ ਦੇ ਵਫਾਦਾਰ ਅਤੇ ਹੁਕਮਪਾਲ ਅਫਸਰ ਤੇ ਬਾਬੂ ਤਿਆਰ ਕੀਤੇ ਜਾਣਾ ਹੈ। ਅਜਿਹੇ ਵਿੱਦਿਅਕ ਅੰਜਾਮ ਵਿੱਚ ਧਰਮ ਜਾਂ ਰੱਬ ਨੂੰ ਕਿੱਥੇ ਥਾਂ ਮਿਲ ਸਕਦੀ ਹੈ ?

ਡਾਕਟਰ ਵੈਲਡਲ ਆਪਣੀ ਪੁਸਤਕ ਦੀ ਇੰਗਲਿਸ਼ ਚਰਚ ਵਿੱਚ ਲਿਖਦੇ ਹਨ ਕਿ ਧਰਮ ਤੇ ਵਿੱਦਿਆ ਦੇ ਵੱਖ-ਵੱਖ ਹੋ ਜਾਣ ਨਾਲ ਅੱਜ ਦਾ ਸਮਾਜ ਲਗਾਤਾਰ ਗਿਰਾਵਟ ਵੱਲ ਜਾ ਰਿਹਾ ਹੈ। ਸਾਡਾ ਮੌਜੂਦਾ ਵਿੱਦਿਅਕ ਢਾਂਚਾ ਰੱਬੀ ਵਿੱਦਿਆ ਤੋਂ ਸੱਖਣਾ ਹੈ। ਇਹ ਕੇਵਲ ਦੁਨੀਆਦਾਰੀ ਦੀ ਜਾਂ ਪੈਸਾ ਕਮਾਉਣ ਦੀ ਹੀ ਗੱਲ ਕਰਦਾ ਹੈ। ਭਗਤ ਕਬੀਰ ਜੀ ਅਜਿਹੀ ਵਿੱਦਿਆ ਬਾਰੇ ਕਹਿੰਦੇ ਹਨ:

ਮਾਇਆ ਕਾਰਨ ਵਿਦਿਆ ਬੇਚਹੁ ਜਨਮੁ ਅਬਿਰਥਾ ਜਾਈ ॥ (ਰਾਗ ਮਾਰੂ, ਅੰਗ 1103)

ਇੱਕ ਪੜ੍ਹਿਆ ਲਿਖਿਆ ਲਾਇਕ ਡਾਕਟਰ ਜਿਸ ਨੇ ਸਮਾਜ ਨੂੰ ਚੰਗੀ ਸਿਹਤ ਪ੍ਰਦਾਨ ਕਰਨੀ ਸੀ, ਪੈਸੇ ਦੇ ਲਾਲਚ ਵਿੱਚ ਆ ਕੇ ਕਿਸੇ ਦਾ ਗੁਰਦਾ ਕੱਢ ਕੇ ਵੇਚਣ ਵਿੱਚ ਆਪਣੀ ਕਾਮਯਾਬੀ ਸਮਝਦਾ ਹੈ। ਇਸੇ ਤਰ੍ਹਾਂ ਕੋਈ ਪ੍ਰਸਿੱਧ ਐਡਵੋਕੇਟ ਲਾਲਚ ਵਸ ਬੇਕਸੂਰ ਨੂੰ

ਫਾਂਸੀ ਦਿਵਾਉਣ ਵਿੱਚ ਅਤੇ ਕਸੂਰਵਾਰ ਨੂੰ ਅਜ਼ਾਦ ਕਰਾਉਣ ਵਿੱਚ ਫ਼ਖਰ ਮਹਿਸੂਸ ਕਰਕੇ ਆਪਣੀ ਵਿੱਦਿਆ ਦਾ ਦੀਵਾਲਾ ਕੱਢ ਰਿਹਾ ਹੈ। ਅਜਿਹੀ ਵਿੱਦਿਆ ਅਕਾਲ ਪੁਰਖ ਦੇ ਲੇਖੇ ਵਿੱਚ ਨਹੀਂ ਪੈਂਦੀ, ਗੁਰੂ ਨਾਨਕ ਦੇਵ ਜੀ ਇਸ ਨੂੰ ਝੱਖ ਮਾਰਨ ਦੇ ਬਰਾਬਰ ਹੀ ਕਹਿੰਦੇ ਹਨ। ਆਸਾ ਕੀ ਵਾਰ ਵਿੱਚ ਉਹ ਕਹਿੰਦੇ ਹਨ ਕਿ:

**ਨਾਨਕ ਲੇਖੈ ਇਕ ਗਲ, ਹੋਰੁ ਹਉਮੈ ਝੱਖਣਾ ਝਾਖ॥**

(ਅੰਗ 467)

ਧਰਮ ਦੀ ਵਿੱਦਿਆ ਤੇ ਦੁਨਿਆਵੀ ਵਿੱਦਿਆ ਦੇ ਸੁਮਲੇ ਨੂੰ ਹੀ ਅਸਲ ਵਿੱਦਿਆ ਕਿਹਾ ਜਾ ਸਕਦਾ ਹੈ। ਦੁਨਿਆਵੀ ਵਿੱਦਿਆ ਜਿੱਥੇ ਸਾਨੂੰ ਉਚੇ ਰੁਤਬੇ ਤੇ ਪਹੁੰਚਣ ਵਿੱਚ ਸਹਾਈ ਹੁੰਦੀ ਹੈ ਅਤੇ ਰੋਜ਼ੀ ਰੋਟੀ ਕਮਾਉਣ ਦਾ ਸਾਧਨ ਬਣਦੀ ਹੈ। ਉਥੇ ਧਰਮ ਦੀ ਵਿੱਦਿਆ ਹੀ ਮਨੁੱਖਤਾ ਵਿੱਚ ਪਿਆਰ ਅਤੇ ਏਕਤਾ ਨੂੰ ਬਣਾਈ ਰੱਖਣ ਵਿੱਚ ਸਹਾਈ ਹੁੰਦੀ ਹੈ। ਜਦੋਂ ਸਕੂਲਾਂ ਕਾਲਜਾਂ ਵਿੱਚ ਧਾਰਮਿਕ ਵਿੱਦਿਆ ਦੇ ਅਧੀਨ ਧਾਰਮਿਕ ਵਿਕਅਤੀਆਂ ਦੇ ਜੀਵਨ ਦੀਆਂ ਉਚਾਈਆਂ ਬਾਰੇ ਵਿਦਿਆਰਥੀਆਂ ਨੂੰ ਸਿੱਖਿਆ ਮਿਲਗੀ ਤਾਂ ਉਨ੍ਹਾਂ ਅੰਦਰ ਇੱਕ ਦੂਜੇ ਪ੍ਰਤੀ ਪਿਆਰ ਤੇ ਸਤਿਕਾਰ ਦੀ ਭਾਵਨਾ ਪੈਦਾ ਹੋਵੇਗੀ। ਧਾਰਮਿਕ ਮਤ ਭੇਦਾਂ ਬਾਰੇ ਵੀ ਸ਼ਹਿਨਸ਼ੀਲਤਾ ਵਧੇਗੀ। ਅਜਿਹੇ ਸੁਭਾਅ ਦੀ ਅੱਜ ਵਧੇਰੇ ਲੋੜ ਹੈ। ਅਮਰੀਕਾ ਦੇ ਰਾਸ਼ਟਪਤੀ ਇਬਰਾਹੀਮ ਲਿੰਕਨ ਨੇ ਆਪਣੇ ਬੇਟੇ ਰੌਬਰਟ ਨੂੰ ਸਕੂਲ ਦਾਖਲ ਕਰਵਾਉਣ ਤੋਂ ਬਾਅਦ ਉਸ ਸਕੂਲ ਦੇ ਹੈਡ ਮਾਸਟਰ ਨੂੰ ਇੱਕ ਪੱਤਰ ਲਿਖਿਆ ਕਿ ਮੇਰੇ ਬੱਚੇ ਨੂੰ ਪੜ੍ਹਾਈ ਦੇ ਨਾਲ-ਨਾਲ ਇਹ ਵੀ ਸਿਖਾਓ ਕਿ ਮਿਹਨਤ ਨਾਲ ਕਮਾਇਆ ਹੋਇਆ ਇੱਕ ਡਾਲਰ ਬੇਈਮਾਨੀ ਨਾਲ ਕਮਾਏ ਹੋਏ ਪੰਜ ਡਾਲਰ ਤੋਂ ਵੱਧ ਕੀਮਤੀ ਹੁੰਦਾ ਹੈ। ਉਸ ਨੂੰ ਇਹ ਵੀ ਸਿੱਖਿਆ ਦਿਉ ਕਿ ਨਕਲ ਮਾਰ ਕੇ ਪਾਸ ਹੋਣ ਨਾਲੋਂ ਫੇਲ੍ਹ ਹੋਣਾ ਜ਼ਿਆਦਾ ਚੰਗਾ ਹੈ। ਉਸ ਨੂੰ ਇਹ ਵੀ ਸਿਖਾਓ ਕਿ ਜਿੱਤ ਦਾ ਅਨੰਦ ਮਾਣੇ ਤੇ ਹਾਰ ਨੂੰ ਸਹਿਣਾ ਵੀ ਸਿਖਾਓ। ਉਸ ਨੂੰ ਕੁਦਰਤ ਦੇ ਡੂੰਘੇ ਭੇਦਾਂ ਤੇ ਦਿਮਾਗ ਲੜਾਉਣ ਦੀ ਜਾਂਚ ਵੀ ਸਿਖਾਓ ਅਤੇ ਇਹ ਵੀ ਦੱਸੋ ਕਿ ਉਹ ਸਭ ਦੀ ਸੁਣੇ ਅਤੇ ਦਿਮਾਗ ਦੀ ਸਹੀ ਵਰਤੋਂ ਕਰਕੇ ਫੈਸਲਾ ਲਵੇ।

ਸੋ ਅਸਲ ਵਿੱਦਿਆ ਉਹ ਹੈ ਜੋ ਸਕੂਲਾਂ ਜਾਂ ਕਾਲਜਾਂ ਦੇ ਸਲੇਬਸ ਦੀਆਂ ਕਿਤਾਬਾਂ ਤੋਂ ਬਾਹਰ ਸਾਨੂੰ ਮਿਲਦੀ ਹੈ। ਇਸ ਨੂੰ ਹਾਸਲ ਕਰਨ ਲਈ ਮਨੁੱਖ ਨੂੰ ਉੱਚੇ ਸੁੱਚੇ ਜੀਵਨ ਵਾਲੇ ਪੜ੍ਹੇ ਲਿਖੇ ਲੋਕਾਂ ਦੀ ਸੰਗਤ ਕਰਨੀ ਚਾਹੀਦੀ ਹੈ। ਗੁਰਬਾਣੀ ਦਾ ਫੁਰਮਾਨ ਹੈ:

**ਸਤੀ ਪਹਿਰੀ ਸਤੁ ਭਲਾ ਬਹੀਐ ਪੜਿਆ ਪਾਸ॥**

(ਸਲੋਕ ਮ: 2 ਅੰਗ 146)

*14 ਪੰਨੇ ਦਾ ਬਾਕੀ*

ਪ੍ਰਦਾਨ ਕਰਦਿਆਂ ਹਰ ਕਾਰਜ ਧਰਮ ਦੀ ਨਿਆਈ ਕਰਨ ਦਾ ਆਦੇਸ਼ ਦਿੱਤਾ ਗਿਆ ਤੇ ਤੀਜਾ 'ਗਰੀਬ ਦਾ ਮੂੰਹ ਗੁਰੂ ਕੀ ਗੋਲਕ' ਜਾਣ ਕੇ ਗੁਰੂ-ਘਰ ਆਉਣ ਵਾਲੀ ਦਸਵੰਧ ਦੀ ਮਾਇਆ ਲੋੜਵੰਦਾਂ ਤਕ ਪਹੁੰਚਾਉਣ ਲਈ ਪ੍ਰੇਰਿਤ ਕੀਤਾ ਗਿਆ ਹੈ। ਗੁਰੂ ਮਹਿਲਾਂ ਦੁਆਰਾ ਜਾਰੀ ਕੀਤੇ ਗਏ ਹੁਕਮਨਾਮੇ ਪਟਨਾ ਸਾਹਿਬ ਦੀ ਸੰਗਤ ਦੀਆਂ ਸਮੱਸਿਆਵਾਂ ਦਾ ਨਿਵਾਰਨ ਕਰਨ ਦੇ ਨਾਲ-ਨਾਲ ਸਿੱਖ ਸੰਗਤ ਨੂੰ ਸੰਗਠਿਤ ਕਰਨ ਵੱਲ ਕੇਂਦਰਿਤ ਹਨ।

ਸਿੱਖ ਇਤਿਹਾਸ ਵਿੱਚ ਪਟਨਾ ਸਾਹਿਬ ਦੀ ਵਿਸ਼ੇਸ਼ ਮਹਾਨਤਾ ਦਾ ਵਰਣਨ ਮਾਤਾ ਸੁੰਦਰੀ ਜੀ ਦੇ ਆਦੇਸ਼ ਵਿੱਚੋਂ ਵੀ ਹੁੰਦਾ ਹੈ। ਮਾਤਾ ਜੀ ਨੇ ਭਾਈ ਮਨੀ ਸਿੰਘ ਨੂੰ ਹਰਿਮੰਦਰ ਸਾਹਿਬ ਦੀ ਸੇਵਾ-ਸੰਭਾਲ ਲਈ ਅੰਮ੍ਰਿਤਸਰ ਭੇਜਿਆਂ ਤਾਂ ਨਾਲ ਹੀ ਇਹ ਆਦੇਸ਼ ਵੀ ਦਿੱਤਾ ਕਿ ਪਟਨਾ ਸਾਹਿਬ ਵਿੱਚ ਭੇਜਿਆ ਜਾਣ ਵਾਲਾ ਚੜ੍ਹਾਵਾ ਅੰਮ੍ਰਿਤਸਰ ਵਿੱਚ ਹੀ ਰੱਖ ਲਿਆ ਜਾਵੇ। ਪਟਨਾ ਸਾਹਿਬ ਵਿੱਚ ਸੁਸ਼ੋਭਿਤ ਤਖਤ ਸ੍ਰੀ ਹਰਿਮੰਦਰ, ਪਟਨਾ ਸਾਹਿਬ ਦਾ ਇਤਿਹਾਸ ਲਗਪਗ 350 ਸਾਲ ਪੁਰਾਣਾ ਹੈ। ਸਿੱਖ ਸੰਗਤ ਨੇ 1665 ਵਿੱਚ ਇਹ ਅਸਥਾਨ ਗੁਰੂ ਤੇਗ ਬਹਾਦਰ ਜੀ ਲਈ ਤਿਆਰ ਕਰਵਾਇਆ ਸੀ। ਇਸੇ ਅਸਥਾਨ ਉੱਤੇ 1666 ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਹੋਇਆ। ਉਨੀਵੀਂ ਸਦੀ ਵਿੱਚ ਇਸ ਅਸਥਾਨ ਦੀ ਨਵੀਂ ਇਮਾਰਤ ਮਹਾਰਾਜਾ ਰਣਜੀਤ ਸਿੰਘ ਨੇ ਤਿਆਰ ਕਰਵਾਈ। ਵੀਹਵੀਂ ਸਦੀ ਦੇ ਚੌਥੇ ਦਹਾਕੇ ਦੌਰਾਨ ਆਏ ਭੂਚਾਲ ਕਾਰਨ ਇਸ ਇਮਾਰਤ ਦਾ ਨੁਕਸਾਨ ਹੋ ਗਿਆ ਸੀ। ਸੰਗਤ ਨੇ ਸਮੂਹਿਕ ਰੂਪ ਵਿੱਚ ਕਾਰ ਸੇਵਾ ਰਾਹੀਂ ਆਲੀਸ਼ਾਨ ਇਮਾਰਤ ਦੀ ਉਸਾਰੀ ਕੀਤੀ, ਜਿੱਥੇ ਮੌਜੂਦਾ ਸਮੇਂ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਜਾਂਦਾ ਹੈ।

ਪਟਨਾ ਸਾਹਿਬ ਦੇਸ਼-ਵਿਦੇਸ਼ ਦੇ ਯਾਤਰੂਆਂ ਦੀ ਖਿੱਚ ਦਾ ਕੇਂਦਰ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਨਾਲ ਸਬੰਧਿਤ 350 ਸਾਲ ਸੰਪੂਰਨ ਹੋਣ ਕਾਰਨ ਸਿੱਖ ਸੰਗਤ ਵਿੱਚ ਇਸ ਦੀ ਹੋਰ ਵਧੇਰੇ ਖਿੱਚ ਪੈਦਾ ਹੋ ਰਹੀ ਹੈ। ਸਿੱਖ ਵਿਰਾਸਤ ਦਾ ਅੰਗ ਹੋਣ ਕਰਕੇ ਪਟਨਾ ਸਾਹਿਬ ਨਾਲ ਸਿੱਖਾਂ ਦੀ ਜਿਹੜੀ ਭਾਵਨਾਤਮਿਕ ਸਾਂਝ



ਭਾਗ 1

# ਵਾਹਿਗੁਰੂ ਵਾਹਿਗੁਰੂ
# ਕਰਨਾ ਗੁਰੂ ਦੀ ਮਤਿ ਅਨੁਸਾਰ ਸਿਮਰਨ ਹੈ॥

ਇੰਦਰਜੀਤ ਸਿੰਘ
9779066699

ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਆਦਿ ਤੋਂ ਅੰਤ ਤੱਕ ਦੀ ਗੁਰਬਾਣੀ ਵਿੱਚ ਕੇਵਲ ਤੇ ਕੇਵਲ ਨਾਮ ਜਪਣ, ਨਾਮ ਧਿਆਉਣ, ਨਾਮ ਆਰਾਧਨ ਦਾ ਹੀ ਹੁਕਮ ਦੇਂਦੇ ਹਨ, ਉਪਦੇਸ਼ ਦੇਂਦੇ ਹਨ। ਸਾਰੀ ਗੁਰ ਬਾਣੀ ਦਾ ਸਾਰ ਇਹੋ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਦਾਇਤ ਇਹੋ ਹੈ।

ਪਰ ਅੱਜ ਕੱਲ੍ਹ ਦੇ ਸਹਸ ਸਿਆਣਪਾਂ ਵਾਲੇ, ਯੂਰਪੀ ਤਹਿਜ਼ੀਬ ਵਾਲੇ, ਆਰ.ਐਸ.ਐਸ. ਦੇ ਪਿਛਲੱਗ ਤੇ ਸਿਆਸੀ ਆਕਿਆਂ ਨੂੰ ਖੁਸ਼ ਕਰਨ ਵਾਲੇ, ਪੰਥ ਵਿਰੋਧੀ ਤਾਕਤਾਂ ਦੇ ਹੱਥਾਂ ਵਿੱਚ ਖੇਡਣ ਵਾਲੇ ਲੇਖਕ ਗੁਰਬਾਣੀ ਦੇ ਇਸ ਹੁਕਮ ਨੂੰ ਮੰਨਣੋਂ ਨਾਂਹ ਹੀ ਨਹੀਂ ਕਰਦੇ ਸਗੋਂ ਅਜਿਹਾ ਕੂੜ ਪ੍ਰਚਾਰ ਵੀ ਕਰਦੇ ਹਨ। ਪੰਥਕ ਅਖ਼ਬਾਰਾਂ ਇਨ੍ਹਾਂ ਦੇ ਹੱਥ ਵੱਸ ਹੋਣ ਕਰਕੇ ਬੜੇ ਲੰਮੇ ਚੌੜੇ ਲੇਖ ਲਗਾਤਾਰ ਤੇ ਸਿਲਸਿਲੇਵਾਰ ਲਿਖ ਲਿਖ ਕੇ ਗੁਰੂ ਤੇ ਗੁਰੂ ਦੇ ਨਾਮ ਤੋਂ ਬੇਮੁੱਖ ਹੋਣ ਦਾ ਖੁਲ੍ਹਮ-ਖੁੱਲ੍ਹਾ ਪ੍ਰਚਾਰ ਕਰ ਰਹੇ ਹਨ, ਗੁਰਮਤਿ ਪ੍ਰਚਾਰ ਦੇ ਨਾਂ ਤੇ ਗੁਰਬਾਣੀ ਦੀਆਂ ਤੁਕਾਂ ਦੇ ਗਲਤ ਅਰਥ ਕਰਦੇ ਹੋਏ, ਗੁਰਮਤਿ ਪ੍ਰਹਾਰ ਕਰ ਰਹੇ ਹਨ। ਪੰਥਕ ਕਹਾਉਂਦੀਆਂ ਕੁਝ ਅਖ਼ਬਾਰਾਂ, ਰਸਾਲਿਆਂ ਅਤੇ ਟੀ.ਵੀ. ਚੈਨਲਾਂ ਤੋਂ ਗੁਰਬਾਣੀ ਦੇ ਸਿਰਲੇਖਾਂ ਹੇਠ ਐਸੇ ਲੇਖ ਸਪੱਸ਼ਟ ਤੌਰ ਤੇ ਛਪ ਰਹੇ ਹਨ ਅਤੇ ਵਿਚਾਰ ਚਰਚਾ ਦਿਖਾਈ ਜਾ ਰਹੀ ਹੈ ਕਿ ''ਵਾਹਿਗੁਰੂ, ਵਾਹਿਗੁਰੂ'' ਕਰਨਾ ਕੋਈ ਸਿਮਰਨ ਨਹੀਂ ਹੈ। ਇਸ ਤਰ੍ਹਾਂ ਕਰਨਾ ਤੋਤਾ-ਰੱਟ ਹੈ, ਜਿਸ ਦਾ ਕੋਈ ਲਾਭ ਨਹੀਂ ਹੈ। ਗੁਰੂ ਘਰ (ਸਿੱਖ ਪੰਥ) ਵਿੱਚ ਕੋਈ ਖਾਸ 'ਨਾਮ' ਨਹੀਂ ਹੈ, ਜਿਸ ਦਾ ਜਾਪ ਕਰਨ ਦਾ ਵਿਧਾਨ ਹੋਵੇ। ਇਸ ਮਨਮਤ ਦੀ ਪ੍ਰੋੜ੍ਹਤਾ ਵਿੱਚ ਮਨਘੜਤ ਕਹਾਣੀਆਂ ਘੜ ਘੜ ਕੇ ਲਿਖਦੇ ਹਨ। ਇਸ ਤਰ੍ਹਾਂ ਉਹ ਗੁਰਮਤ ਦੇ ਨਾਂ ਤੇ ਮਨਮਤ ਦਾ ਪ੍ਰਚਾਰ ਕਰਦੇ ਹਨ। ਪੰਥ ਵਿਰੋਧੀ ਤਾਕਤਾਂ ਦੇ ਇਹ ਹੱਥ ਠੋਕੇ, ਜੋ ਆਪ ਨਿਗੁਰੇ ਹਨ, ਗੁਰਮਤ ਗਾਡੀ ਰਾਹ ਦੇ ਪਾਂਧੀ ਵੀ ਨਹੀਂ ਹਨ, ਸਿੱਖ ਸੰਗਤਾਂ ਵਿੱਚ ਮਿੱਠਾ ਜ਼ਹਿਰ ਪਰੋਸ ਰਹੇ ਹਨ। ਆਪ ਧੋਖੇ ਵਿੱਚ ਪੈ ਰਹੇ ਹਨ ਤੇ ਹੋਰਨਾਂ ਨੂੰ ਧੋਖੇ ਵਿੱਚ ਪਾ ਰਹੇ ਹਨ। ਇਨ੍ਹਾਂ ਤੋਂ ਹਰ ਇੱਕ ਨੂੰ ਸੁਚੇਤ ਹੋਣ ਦੀ ਲੋੜ ਹੈ।

**"ਮਨਮੁਖਿ ਅੰਧੁਲੇ ਗੁਰਮਤਿ ਨ ਭਾਈ॥**
**ਪਸੂਭਏ ਅਭਿਮਾਨ ਨ ਜਾਈ॥ (੧੧੯੦)**

ਆਮ ਤੌਰ ਤੇ ਗੁਰਮਤ ਸਮਾਗਮਾਂ ਵਿੱਚ ਧਾਰਮਿਕ ਸਟੇਜਾਂ ਉੱਤੇ ਕੀਰਤਨੀ ਜੱਥੇ, ਕਥਾਵਾਚਕ ਗੁਰਮਤ ਵਿਚਾਰਾਂ ਕਰਦੇ ਹੋਏ ਸੰਗਤ ਨੂੰ ਦ੍ਰਿੜ ਕਰਵਾਉਂਦੇ ਹਨ ਕਿ ਨਾਮ ਜਪਣ ਨਾਲ, ਸਿਮਰਨ ਕਰਨ ਨਾਲ ਮੁਕਤੀ ਮਿਲ ਸਕਦੀ ਹੈ, ਕਿਉਂਕਿ ਉਹ (ਕੀਰਤਨੀ ਜੱਥੇ ਤੇ ਕਥਾਵਾਚਕ) ਗੁਰਮੰਤਰ ਦੇ ਧਾਰਨੀ ਹਨ, ਗੁਰੂ ਵਾਲੇ ਹਨ। ਉਹ ਗੁਰਬਾਣੀ ਦੇ ਗਿਆਤਾ ਹਨ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੱਕ, ਵੱਲੋਂ ਦ੍ਰਿੜ ਕਰਾਏ ਗਏ ਨਾਮ ਅਉਖਦ ਬਾਰੇ ਜਾਣਦੇ ਹਨ, ਕੱਚੇ ਪਿੱਲੇ ਨਹੀਂ ਹਨ, ਕੱਚ-ਘਰੜ ਨਹੀਂ ਹਨ। ਗੁਰਵਾਕ ਹਨ:

**ਛਾਡਿ ਸਿਆਣਪ ਬਹੁ ਚਤੁਰਾਈ॥**
**ਗੁਰ ਪੂਰੇ ਕੀ ਟੇਕ ਟਿਕਾਈ॥ (੧੯੦)**
**ਹਰਿ ਕਾ ਨਾਮੁ ਦੀਓ ਗੁਰਿਮੰਤ੍ਰ॥**
**ਮਿਟੇ ਵਿਸੂਰੇ ਉਤਰੀ ਚਿੰਤ॥ (੧੯੦)**
**ਗੁਰੂ ਗੁਰੂ ਜਪਿ ਮੀਤ ਹਮਾਰੇ॥**

**ਮੁਖ ਊਜਲ ਹੋਵਹਿ ਦਰਬਾਰੇ॥ (੧੯੦)**

ਸ੍ਰੀ ਗੁਰੂ ਅਰਜਨ ਦੇਵ ਜੀ ਸਿੱਧੇ ਪੱਧਰੇ ਸ਼ਬਦਾਂ ਵਿੱਚ ਉਪਦੇਸ਼ ਦੇ ਰਹੇ ਹਨ ਕਿ ਮਿੱਤਰ ਪਿਆਰਿਆ, ਗੁਰੂ ਗੁਰੂ ਜੱਪ ਜਿਸ ਦਾ ਫਲ ਅਕਾਲ ਪੁਰਖ ਦੀ ਸੱਚੀ ਦਰਗਾਹ ਵਿੱਚ ਮੁੱਖ ਉਜਲਾ ਹੋ ਜਾਵੇਗਾ, ਪਾਰਗਰਾਮੀ ਹੋ ਜਾਵੇਗਾ, ਮੁਕਤੀ ਨੂੰ ਪ੍ਰਾਪਤ ਕਰ ਜਾਵੇਂਗਾ, ਸ੍ਰੀ ਅਕਾਲ ਪੁਰਖ ਜੀ ਵਿੱਚ ਅਭੇਦ ਹੋ ਜਾਵੇਂਗਾ। ਗੁਰਬਾਣੀ ਅਥਾਹ ਸਾਗਰ ਹੈ, ਜਿਸ ਦੇ ਹਰ ਸ਼ਬਦ ਦਾ ਸਾਰ ਗੁਰਮੰਤ੍ਰ ਦਾ ਸੁਆਸ ਸੁਆਸ ਸਿਮਰਨ ਕਰਨਾ ਹੀ ਹੈ। ਜੋ ਕਰਮਾਂ ਦਾ ਮਾਰਿਆ ਅਜੇ ਤੱਕ ਗੁਰੂ ਸਾਹਿਬ ਦੀ ਸ਼ਰਨ ਹੀ ਨਹੀਂ ਗਿਆ, ਗੁਰੂ ਧਾਰਨ ਹੀ ਨਹੀਂ ਕੀਤਾ, ਸਿੱਖ ਧਰਮ ਵਿੱਚ ਪ੍ਰਵੇਸ਼ ਕਰਨ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਕ੍ਰਿਪਾ ਸਦਕਾ ਬਖਸ਼ੀ ਖੰਡੇ ਦੀ ਪਾਹੁਲ ਦੇ ਵਿਧਾਨ ਨੂੰ ਹੀ ਨਹੀਂ ਮੰਨਦਾ, ਉਸ ਨੂੰ ਕੀ ਪਤਾ ਨਾਮ ਕੀ ਹੈ? ਨਾਮ ਅਉਖਦ ਕਿਵੇਂ ਖਾਈਦੀ ਹੈ?

ਨਾਮ ਜਪਣ, ਸਿਮਰਨ ਕਰਨ ਤੇ ਉਸ ਤੋਂ ਪ੍ਰਾਪਤ ਹੋਣ ਵਾਲੇ ਫਲਾਂ ਬਾਰੇ ਗਉੜੀ ਰਾਗ ਦਾ ਇਹ ਸ਼ਬਦ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਗ 236 ਤੇ ਸੁਭਾਇਮਾਨ ਹੈ, ਮੂੰਹ ਬੋਲਦੀ ਤਸਵੀਰ ਹੈ।

**ਜਾਸ ਜਪਤ ਭਉ ਅਪਦਾ ਜਾਇ॥**
**ਧਾਵਤ ਮਨੂਆ ਆਵੈ ਠਾਇ॥**
**ਜਾਸ ਜਪਤ ਫਿਰਿ ਦੂਖ ਨ ਲਾਗੈ॥**
**ਜਾਸ ਜਪਤ ਇਹ ਹਉਮੈ ਭਾਗੈ॥ ੨॥**
**ਜਾਸ ਜਪਤ ਵਸਿ ਆਵਹਿ ਪੰਚਾ॥**
**ਜਾਸ ਜਪਤ ਰਿਦੈ ਅੰਮ੍ਰਿਤ ਸੰਚਾ॥**
**ਜਾਸ ਜਪਤ ਇਹ ਤ੍ਰਿਸਨਾ ਬੁਝੈ॥**
**ਜਾਸ ਜਪਤ ਹਰਿ ਦਰਗਹ ਸਿਝੈ॥ ੩॥**
**ਜਾਸ ਜਪਤ ਕੋਟਿ ਮਿਟਹਿ ਅਪਰਾਧ॥**
**ਜਾਸ ਜਪਤ ਹਰਿ ਹੋਵਹਿ ਸਾਧ॥**
**ਜਾਸ ਜਪਤ ਮਨੁ ਸੀਤਲ ਹੋਵੈ॥**
**ਜਾਸ ਜਪਤ ਮਲੁ ਸਗਲੀ ਖੋਵਹਿ॥ ੪॥**

ਇਸ ਸ਼ਬਦ ਦੇ ਚਾਰ ਹੋਰ ਵੀ ਪਦੇ ਹਨ, ਜਿਨ੍ਹਾਂ ਵਿੱਚ ਪੰਚਮ ਪਾਤਸ਼ਾਹ ਨਾਮ ਜਪਣ ਦੀ ਪਾਰਸ ਕਲਾ ਦੇ ਪ੍ਰਭਾਵ ਕਰਕੇ ਇਨ੍ਹਾਂ ਉੱਪਰ ਦਰਸਾਈਆਂ ਬਰਕਤਾਂ ਤੋਂ ਇਲਾਵਾ ਪੰਚ ਦੂਤ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਵੱਸ ਵਿੱਚ ਹੋ ਜਾਂਦੇ ਹਨ, ਨਾਮ ਜਪਣ ਨਾਲ ਹਿਰਦੇ ਅੰਦਰ ਅੰਮ੍ਰਿਤ ਰਸ ਦਾ ਸੰਚਾਰ ਹੁੰਦਾ ਹੈ, ਨਾਮ ਜਪਣ ਨਾਲ ਤ੍ਰਿਸ਼ਨਾ ਰੋਗ ਦੂਰ ਹੋ ਜਾਂਦਾ ਹੈ, ਨਾਮ ਜਪਣ ਕਰਕੇ ਸੱਚਾ ਸੁੱਖ, ਸਹਿਜ ਪੱਦ ਵਿਖੇ ਨਿਵਾਸ ਹੋ ਜਾਂਦਾ ਹੈ ਤੇ ਉਹ ਸੱਚਾ ਸਹਿਜਧਾਰੀ ਹੋ ਜਾਂਦਾਂ ਹੈ। ਜਿਸ ਹਿਰਦੇ ਅੰਦਰ ਨਾਮ ਮੰਤਰ ਦਾ ਪ੍ਰਵੇਸ਼ ਹੋ ਜਾਂਦਾ ਹੈ, ਗੁਰੂ ਕਰੁਣਾ ਕਰ ਇਹ ਬਰਕਤਾਂ ਨਾਮ, ਗੁਰਮੰਤਰ, "ਵਾਹਿਗੁਰੂ, ਵਾਹਿਗੁਰੂ" ਜਪਣ, ਅਭਿਆਸ ਕਰਨ ਨਾਲ ਪ੍ਰਾਪਤ ਹੁੰਦੀਆਂ ਹਨ।

ਜੇਕਰ ਅੱਜ ਦੇ ਕੁਝ ਕੱਚ-ਘਰੜ, ਕੱਚੇ ਪਿੱਲੇ ਸਹਸ ਸਿਆਣਪਾਂ ਵਾਲੇ ਲਿਖਾਰੀਆਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਮੱਗਰ ਬਾਣੀ ਦਾ ਪਾਠ ਕਦੇ ਪ੍ਰੇਮ ਸਹਿਤ ਸਮਝ ਕੇ ਕੀਤਾ ਹੋਵੇ ਤਾਂ ਉਨ੍ਹਾਂ ਨੂੰ ਨਾਮ ਜਪਣ ਅਤੇ ਨਾਮ ਦੀ ਪਾਰਸ ਕਲਾ ਬਾਰੇ ਕਦੇ ਅਜੇਹੇ ਸੰਦੇਹ ਨਾ ਵਿਆਪਦੇ। ਗੁਰਬਾਣੀ ਦੇ ਆਸ਼ੇ ਤੋਂ ਉਲਟ, ਗੁਰਮਤਿ ਦੇ ਸੱਚੇ ਸਿਧਾਂਤ ਤੋਂ ਵਿਰੁੱਧ ਤਰਕ ਕੁਤਰਕੀ ਢਕੌਂਸਲੇ ਘੜਨੇ ਗੁਰਮਤਿ ਦਾ ਖੁੱਲ੍ਹਮ ਖੁੱਲ੍ਹਾ ਵਿਰੋਧ ਕਰਨਾ ਹੈ। ਨਾਮ ਜਪਣ ਸਬੰਧੀ ਜਿਤਨੇ ਵੀ ਗੁਰਵਾਕ ਹਨ, ਉਨ੍ਹਾਂ ਦੇ ਅਰਥ ਸਰਲ ਅਤੇ ਸਪੱਸ਼ਟ ਹਨ।

**ਬਾਰੰਬਾਰ ਬਾਰ ਪ੍ਰਭ ਜਪੀਐ॥**
**ਪੀ ਅੰਮ੍ਰਿਤ ਇਹ ਮਨੁ ਤਨੁ ਧ੍ਰਪੀਐ॥**

ਗਉੜੀ ਸੁਖਮਨੀ ਮ: 5 (283)

ਇਸ ਵਿੱਚ ਕਿਹੜਾ ਗੂੜ ਗੁਪਤ ਸਿਧਾਂਤ ਹੈ, ਜੋ ਸਮਝ ਵਿੱਚ ਨਹੀਂ ਆਉਂਦਾ, ਪ੍ਰਭੂਨੂੰ ਜਪਣ ਦਾ ਭਾਵ ਪ੍ਰਭੂਦੇ ਨਾਮ ਨੂੰ ਜਪਣਾ ਹੈ, ਜੋ ਤੁਹਾਨੂੰ ਵਿਧੀ ਵਿਧਾਨ ਰਾਹੀਂ ਗੁਰੂ ਸਾਹਿਬ ਨੇ ਅਪਾਰ ਬਖਸ਼ਿਸ਼ ਕਰਦੇ ਹੋਏ 'ਗੁਰਮੰਤਰ' ਰੂਪ ਵਿੱਚ ਬਖਸ਼ਿਆ ਹੈ। ਧ੍ਰਾਪਨਾ ਹੁੰਦਾ ਹੈ, ਡੀਕ ਲਾ ਕੇ, ਗੱਟ-ਗੱਟ ਕਰਕੇ ਭੁਚੰਨਾ, ਪੀ ਜਾਣਾ। ਇਸ ਅੰਮ੍ਰਿਤ ਰੂਪੀ ਨਾਮ ਨੂੰ ਮੰਨ ਕਰਕੇ ਤਨ ਰਾਹੀਂ ਛਕਣਾ ਹੈ।

ਭਾਈ ਗੁਰਦਾਸ ਜੀ ਦੀ ਬਾਨੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕੁੰਜੀ ਕਿਹਾ ਜਾਂਦਾ ਹੈ ਭਾਵ ਗੁਰਬਾਣੀ ਦੇ ਅੰਤਰੀਵ ਭਾਵਾਂ ਨੂੰ ਸਮਝਣ ਲਈ, ਭਾਈ ਗੁਰਦਾਸ ਜੀ ਦੀ ਬਾਨੀ ਨੂੰ ਸਮਝ ਕੇ ਧਿਆਨ ਨਾਲ

ਪੜ੍ਹਿਆ ਜਾਵੇ। ਭਾਈ ਸਾਹਿਬ ਜੀ ਜਿਥੇ 'ਵਾਹਿਗੁਰੂ' ਸ਼ਬਦ ਦੇ ਗੁਰਮੰਤਰ ਹੋਣ ਬਾਰੇ ਦੱਸਦੇ ਹਨ, ਓਥੇ ਹੀ ਇਸ ਦਾ ਪ੍ਰਯੋਜਨ ਤੇ ਪ੍ਰਯੋਗ ਕਰਨ ਦਾ ਢੰਗ ਵੀ ਦੱਸਦੇ ਹਨ। ਲਓ ਸੁਣੋ ਜੀ:

**"ਵਾਹਿਗੁਰੂ ਗੁਰ ਮੰਤਰ ਹੈ,**
**ਜਪੁ ਹਉਮੈ ਖੋਈ॥"**

'ਵਾਹਿਗੁਰੂ' ਗੁਰਮੰਤਰ ਜਪਣ ਲਈ ਹੈ, ਜਪਣਾ ਬਾਰ ਬਾਰ ਉਚਾਰਨ ਕਰਨ ਨੂੰ ਕਹਿੰਦੇ ਹਨ, ਜਿਸ ਨਾਲ ਮਨੁੱਖ ਦੀ ਹਉਮੈ, ਹੰਕਾਰ ਦੂਰ ਹੋ ਜਾਂਦਾ ਹੈ, ਜੋ ਹੋਰ ਕਿਸੇ ਢੰਗ ਤਰੀਕੇ ਨਾਲ ਦੂਰ ਨਹੀਂ ਹੋ ਸਕਦਾ। ਏਥੋਂ ਤੱਕ ਕਿ ਬ੍ਰਹਮਾ, ਵਿਸ਼ਨੂੰ, ਸ਼ਿਵ ਆਦਿ ਸਭ ਹਉਮੈ ਵਿੱਚ ਹੀ ਸਾਰੀ ਉਮਰ ਰਹੇ। ਜਿਸ ਪ੍ਰਮਾਤਮਾ ਨੇ ਉਨ੍ਹਾਂ ਨੂੰ ਭੇਜਿਆ ਸੀ, ਉਨ੍ਹਾਂ ਨੇ ਵੀ ਉਸ ਪ੍ਰਮਾਤਮਾ ਦੇ ਨਾਮ ਦਾ ਸਿਮਰਨ ਨਹੀਂ ਕੀਤਾ। ਇਹ ਸੋਝੀ ਗੁਰਮੁਖ ਜਨਾਂ ਨੂੰ ਜੋ ਉਸ ਪ੍ਰਮਾਤਮਾ ਦਾ ਸਿਮਰਨ ਕਰਦੇ ਹਨ, ਨੂੰ ਸ੍ਰੀ ਅਕਾਲ ਪੁਰਖ ਸੂਝ ਬੂਝ ਬਖਸ਼ ਦੇਂਦੇ ਹਨ। ਗੁਰਵਾਕ ਹੈ:

**ਬ੍ਰਹਮਾ ਬਿਸਨੁ ਮਹਾਦੇਉ ਤ੍ਰੈਗੁਣ ਰੋਗੀ,**
**ਵਿਚਿ ਹਉਮੈ ਕਾਰ ਕਮਾਈ॥**
**ਜਿਨਿ ਕੀਏ ਤਿਸਹਿ ਨ ਚੇਤਹਿ**
**ਬਪੁੜੇ ਹਰਿ ਗੁਰਮੁਖਿ ਸੋਝੀ ਪਾਈ॥** (੭੩੫)

ਗੁਰਬਾਣੀ ਕਿਉਂਕਿ ਸਾਡਾ ਗੁਰੂਹੈ। ਫੇਰ ਗੁਰੂਤਾਂ ਧਾਰਨ ਕਰਨਾ ਪੈਂਦਾ ਹੈ। ਸਿੱਖ ਧਰਮ ਵਿੱਚ ਗੁਰੂ ਧਾਰਨ ਕਰਨ ਦਾ ਇੱਕ ਵਿਧਾਨ ਹੈ, ਜੋ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਚਰਨ ਪਾਹੁਲ ਨਾਲ ਅਰੰਭ ਹੋਇਆ ਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਤੱਕ ਨਿਰੰਤਰ ਚਲਦਾ ਰਿਹਾ। ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਵਿਧਾਨ ਨੂੰ ਚਰਨ ਪਾਹੁਲ ਤੋਂ ਖੰਡੇ ਦੀ ਪਾਹੁਲ ਵਿੱਚ ਤਬਦੀਲ ਕਰ ਦਿੱਤਾ। ਸਤਿਗੁਰੂ ਦੀਆਂ ਸਤਿਗੁਰੂ ਜਾਣੇ, ਇਸ ਤੇ ਕਿਸੇ ਨੂੰ ਵੀ ਕਿੰਤੂ ਪ੍ਰੰਤੂ ਕਰਨ ਦੀ ਜੁਅਰਤ ਨਹੀਂ ਹੋ ਸਕਦੀ (ਸਾਕਤਾਂ ਨੂੰ ਛੱਡ ਕੇ)। ਪਰ ਇਤਿਹਾਸਕ ਤੌਰ ਤੇ ਇਸ ਵਿਧਾਨ ਦੇ ਸਪੱਸ਼ਟ ਤੌਰ ਤੇ ਕੁਝ ਕਾਰਨ ਸਮਝ ਆਉਂਦੇ ਹਨ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹੀਦੀ ਦਾ ਪ੍ਰਸੰਗ ਅਸੀਂ ਸਾਰੇ ਜਾਣਦੇ ਹਾਂ, ਉਸ ਤੋਂ ਉਪਰੰਤ ਕਲਗੀਧਰ ਪਿਤਾ ਜੀ ਨੇ ਭਰੇ ਦੀਵਾਨ ਵਿੱਚ ਕਿਹਾ ਸੀ ਕਿ ਐਸਾ ਸਿੱਖ ਸਜਾਵਾਂਗਾ ਜੋ ਲੱਖਾਂ ਵਿੱਚ ਖੜ੍ਹਾ ਆਪਣੀ ਪਛਾਣ ਛੁਪਾ ਨਹੀਂ ਸਕੇਗਾ। ਉਹ ਐਸੀ ਸ਼ਕਤੀ ਦਾ ਮਾਲਕ ਹੋਵੇਗਾ ਜੋ ਕਿਸੇ ਵੀ ਵੱਡੀ ਤੋਂ ਵੱਡੀ ਸ਼ਕਤੀ ਤੋਂ ਡਰੇਗਾ ਨਹੀਂ (ਉਹ ਅਸੀਂ ਅਠਾਰਵੀਂ ਸਦੀ ਤੋਂ ਅੱਜ ਤੱਕ ਪ੍ਰਤੱਖ ਦੇਖਿਆ ਹੈ)। ਦੂਜਾ ਕਾਰਨ ਸ੍ਰੀ ਅਕਾਲ ਪੁਰਖ ਜੀ ਦੇ ਹੁਕਮ ਦੀ ਪਾਲਣਾ ਕਰਦੇ ਹੋਏ ਅੱਗੇ ਤੋਂ ਵਿਅਕਤੀਗਤ ਗੁਰੂ ਜੋਤ ਨੂੰ, ਜੁਗੋ ਜੁੱਗ ਅਟਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਪ੍ਰਜਵਲਤ ਕਰਨਾ ਸੀ। ਸੋ ਹੁਣ ਹਮੇਸ਼ਾ ਵਾਸਤੇ ਹਰੇਕ ਸਿੱਖ ਕਹਾਉਣ ਵਾਲੇ ਵਿਅਕਤੀ ਨੂੰ ਗੁਰੂ ਧਾਰਨ ਕਰਨ ਲਈ ਵਿਧੀ ਵਿਧਾਨ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿੱਚ ਪੰਜ ਪਿਆਰਿਆਂ ਦੇ ਸਨਮੁੱਖ ਪੇਸ਼ ਹੋ ਕੇ ਗੁਰਦੀਖਿਆ ਪ੍ਰਾਪਤ ਕਰਨੀ ਪੈਂਦੀ ਹੈ। ਜਿੱਥੋਂ ਗੁਰਮੰਤਰ "ਵਾਹਿਗੁਰੂ" ਪ੍ਰਾਪਤ ਹੁੰਦਾ ਹੈ, ਨਹੀਂ ਤਾਂ ਸਿੱਖ ਨਿਗੁਰਾ ਕਹਾਉਂਦਾ ਹੈ। ਸਤਿਗੁਰੂ ਜੀ ਦਾ ਫੁਰਮਾਨ ਹੈ:

**ਮਨਮੁਖ ਭਗਤਿ ਕਰਹਿ ਬਿਨੁ ਸਤਿਗੁਰ,**
**ਵਿਣੁ ਸਤਿਗੁਰ ਭਗਤਿ ਨ ਹੋਈ ਰਾਮ॥**
**ਹਉਮੈ ਮਾਇਆ ਰੋਗ ਵਿਆਪੇ**
**ਮਰਿ ਜਨਮਹਿ ਦੁਖੁ ਹੋਈ ਰਾਮ॥** (੭੬੮)
**ਭਾਈ ਰੇ ਗੁਰ ਬਿਨੁ ਭਗਤਿ ਨ ਹੋਇ॥**
**ਬਿਨੁ ਗੁਰ ਭਗਤਿ ਨ ਪਾਈਐ ਜੇ ਲੋਚੈ ਸਭੁ ਕੋਇ॥** (੩੧)
**ਗੁਰ ਕੀ ਮਤਿ ਤੂਲੇ ਇਆਨੇ॥**
**ਭਗਤਿ ਬਿਨਾ ਬਹੁ ਡੂਬੇ ਸਿਆਨੇ॥** (੨੮੮)
**ਸਿਮਰਨੁ ਨਹੀ ਆਵਤ ਫਿਰਤ ਮਦ ਮਾਵਤ॥**
**ਬਿਖਿਆ ਰਾਤਾ ਸੁਆਨ (ਕੁੱਤਾ) ਜੈਸੇ॥** (੮੨੯)

ਇਹ ਉਪਰੋਕਤ ਸਾਰੇ ਉਪਦੇਸ਼ ਸ੍ਰੀ ਗੁਰੂਗ੍ਰੰਥ ਸਾਹਿਬ ਜੀ, ਗੁਰੂਧਾਰਨ ਕਰਨ ਤੋਂ ਬਿਨਾਂ ਭਗਤੀ ਕਰਨ ਅਤੇ 'ਵਾਹਿਗੁਰੂ' ਗੁਰਮੰਤਰ ਦਾ ਸਿਮਰਨ ਨਾ ਕਰਨ ਵਾਲਿਆਂ ਲਈ ਉਚਾਰਨ ਕਰਦੇ ਹਨ। ਇਸ ਲਈ ਜੋ ਨਿਗੁਰੇ ਮਨਮੁੱਖ ਭਗਤੀ ਕਰਨ ਦੀਆਂ ਡੀਂਗਾਂ ਮਾਰਦੇ ਫਿਰਦੇ ਹਨ ਤੇ ਸਿੱਧੇ ਪੱਧਰੇ ਸਿੱਖਾਂ ਨੂੰ ਫੋਕੀਆਂ ਫੜ੍ਹਾ ਮਾਰ ਕੇ ਭੰਬਲਭੂਸੇ ਵਿੱਚ ਪਾਉਂਦੇ



# ਵਿਅੰਗ ਚੌਕੇ

ਪ੍ਰੋ: ਜਸਵੰਤ ਸਿੰਘ ਕੈਲਵੀ
734758622

### ਕਮਾਈ

ਭਾਵੇਂ ਲੱਖ ਉਪਦੇਸ਼ਕ ਉਪਦੇਸ਼ ਦੇਂਦੇ,
ਲੋਕ ਹੱਕ ਦੀ ਕਦੋਂ ਕਮਾਈ ਕਰਦੇ।
ਦੁੱਧ ਵਿੱਚ ਸਪਰੇਟਾ ਮਿਲਾ ਵੇਚਣ,
ਵੇਖ! ਰੋਜ਼ ਇਹ ਦੋਧੀ ਹਲਵਾਈ ਕਰਦੇ।
ਡਾਕਟਰ ਟੈਸਟਾਂ ਦੇ ਵਿੱਚੋਂ ਕਮਿਸ਼ਨ ਲੈਂਦੇ,
ਫੇਰ ਜਾਕੇ ਯਾਰ ਦਵਾਈ ਕਰਦੇ।
ਏਥੋਂ ਤੱਕ ਕਿ 'ਕੈਲਵੀ' ਗੁਰਦੁਆਰੇ,
ਪਲਟ ਪੱਤਰੇ ਪਾਠ ਨੇ ਭਾਈ ਕਰਦੇ।

----- 0 -----

### ਨੇਤਾ ਦੇ ਨਾਅਰਾ

ਭੁੱਖ, ਨੰਗ, ਗਰੀਬੀ ਮਹਿੰਗਾਈ ਵਾਲਾ,
ਸਾਡੇ ਸਿਰਾਂ ਤੇ ਚੱਲਦਾ ਨਿੱਤ ਆਰਾ।
ਮਾਸ ਚੂੰਡਿਆਂ ਕਾਵਾਂ ਨੇ ਪਿੰਡਿਆਂ ਤੋਂ,
ਲਹੂ ਪੀ ਲਿਆ ਜੋਕਾਂ ਨੇ ਵੇਖ ਸਾਰਾ।
ਭੁੱਖ ਲੀਡਰੀ ਦੀ ਹਰ ਥਾਂ ਚਮਕਦੀ ਏ,
ਭਾਵੇਂ ਮੰਦਰ ਤੇ ਭਾਵੇਂ ਹੈ ਗੁਰਦੁਆਰਾ।
ਕੁਰਸੀ ਨੇਤਾ ਦੀ ਜਦੋਂ ਵੀ ਖਿਸਕਦੀ ਏ,
ਲਾਵੇ 'ਕੈਲਵੀ' ਓਦੋਂ ਉਹ ਗਰਮ ਨਾਅਰਾ।

----- 0 -----

### ਰਾਜਪਾਲ

ਮੁੱਖ ਪੈਕਿੰਗ ਦਾ ਪੈਂਦਾ ਹੈ ਬਹੁਤ ਵਾਰੀ,
ਭਾਵੇਂ ਵਿੱਚ ਉਹਦੇ ਰੱਦੀ ਮਾਲ ਹੋਵੇ!
ਨੱਢੀ ਨਵੇਂ ਡਿਜ਼ਾਈਨ ਤੇ ਰੀਝ ਜਾਂਦੀ,
ਮਲਮਲ ਵਾਂਗ ਪਤਲਾ ਬੇਸ਼ੱਕ ਸ਼ਾਲ ਹੋਵੇ!
ਵੇਖ ਕੈਲਵੀ! ਸਮੇਂ ਦੀ ਚਾਲ ਪੁੱਠੀ,
ਕੌਡੀ ਤੁੱਲ ਘੁਮਿਆਰ ਲਈ ਲਾਲ ਹੋਵੇ।
ਰਾਜਨੀਤੀ ਵਿੱਚ ਲੀਡਰ ਜੋ ਮਾਤ ਖਾਏ,
ਵੱਡੇ ਰਾਜ ਦਾ ਉਹ ਰਾਜਪਾਲ ਹੋਵੇ!

----- 0 -----

### ਫੁੱਟ ਦੀ ਦਾਤ

ਨਸ਼ਾ ਕੁਰਸੀ ਦਾ ਚੜ੍ਹੇ ਜਿਉਂ ਲੀਡਰਾਂ ਨੂੰ,
ਚੜ੍ਹੇ ਜਿਵੇਂ ਸ਼ਰਾਬ ਸ਼ਰਾਬੀਆਂ ਨੂੰ।
ਗਧੇ ਰੂੜੀਆਂ ਤੇ ਲੇਟ ਖੁਸ਼ ਹੁੰਦੇ,
ਜਲ ਝੀਲ ਪਸਿੰਦ ਮਰਗਾਬੀਆਂ ਨੂੰ।
ਪਿਆਰਾ ਜਾਨ ਤੋਂ ਹੀਰ ਨੂੰ ਜਿਵੇਂ ਰਾਂਝਾ,
ਰਾਂਝਾ ਦਿਓਰ ਸੀ ਜਿਸ ਤਰ੍ਹਾਂ ਭਾਬੀਆਂ ਨੂੰ।
ਮਾਂ ਬੋਲੀ ਤੋਂ 'ਕੈਲਵੀ' ਨੱਕ ਵੱਟਣ।
ਮਿਲੀ ਫੁੱਟ ਦੀ ਦਾਤ ਪੰਜਾਬੀਆਂ ਨੂੰ।

----- 0 -----

### ਚੋਣਾ ਮੁੱਦਾ

ਨੇਤਾ ਬੈਠਕੇ ਹੁਣ ਵੀਚਾਰ ਕਰਦੇ,
ਮੁੱਦਾ ਚੋਣਾਂ ਦਾ ਕਿਹੜਾ ਉਭਾਰੀਏ ਜੀ?
ਜਿਵੇਂ ਆਜੜੀ ਭੇਡਾਂ ਨੂੰ ਚਾਰਦਾ ਏ,
ਭੋਲੀ ਜਨਤਾ ਨੂੰ ਕਿਸ ਤਰ੍ਹਾਂ ਚਾਰੀਏ ਜੀ?
ਝੂਠੇ ਵਾਅਦੇ ਇਕਰਾਰ ਕਰ, ਲਾ ਲਾਰੇ
ਪੱਥਰ ਨਦੀ ਵਿੱਚ ਕਿਸ ਤਰ੍ਹਾਂ ਤਾਰੀਏ ਜੀ?
ਸਾਡਾ ਮਕਸਦ ਤੇ ਆਪਣਾ ਘਰ ਭਰਨਾ,
ਭਾਵੇਂ ਜਿੱਤੀਏ ਤੇ ਭਾਵੇਂ ਹਾਰੀਏ ਜੀ!

----- 0 -----

## ਸਾਵਣ



ਜਰਨੈਲ ਸਿੰਘ ਹਸਨਪੁਰੀ
9815287535

ਲੋਕਾਂ ਭਾਣੇਂ ਹੁਣ ਆਇਆ ਹੈ,
ਆ ਕੇ ਤੁਰ ਗਿਆ ਮੇਰਾ
ਸਾਵਣ।
ਨੂਰ ਉਸਦੇ ਨੈਣਾਂ ਅੰਦਰ,
ਕਰਦਾ ਦੂਰ ਹਨੇਰਾ ਸਾਵਣ।
ਮੋਰ ਵੇਖਕੇ ਪੈਲਾਂ ਪਾਵਣ,
ਰਿੰਮ ਝਿੰਮ ਵਰਖਾ ਹੋਵੇ,
ਮੈਂ ਤਾਂ ਕੱਖੋਂ ਲੱਖ ਦੀ ਹੋਗੀ,
ਪਾਇਆ ਘਰ ਜਦ ਫੇਰਾ ਸਾਵਣ।
ਜਿਧਰੋਂ ਵੀ ਉਹ ਲੰਘੇ ਅੜੀਉ,
ਬੱਸ ਵੰਡਦਾ ਫਿਰਦਾ ਮਹਿਕਾਂ,
ਨਾ ਕੋਈ ਵੈਰੀ ਨਾ ਬੇਗਾਨਾ,
ਨਾ ਮੇਰਾ ਨਾ ਤੇਰਾ ਸਾਵਣ।
ਉੱਠ ਜਾਤ ਪਾਤ ਤੋਂ ਉੱਪਰ,
ਹੈ ਕ੍ਰਿਪਾ ਸੱਭ ਤੇ ਕਰਦਾ,
ਭੁੱਲਿਆਂ ਨੂੰ ਰਾਹੇ ਹੈ ਪਾਂਦਾ,
ਬਣਕੇ ਰਾਹ ਦਸੇਰਾ ਸਾਵਣ।
ਰੂਹ ਪਿਆਸੀ ਹੈ ਕੁਰਲਾਂਦੀ,
ਮੇਰੇ ਨੈਣਾਂ ਝੜੀਆ ਲਾਈਆਂ,
ਦੇਵੇ ਆਕੇ ਕਾਗ ਸੁਨੇਹਾਂ,
ਸੁੰਨਾਂ ਪਿਆ ਬਨੇਰਾ ਸਾਵਣ।
ਮੈਂ ਗੁੱਝੀਆਂ ਰਮਜਾਂ ਕੀ ਜਾਣਾ,
ਪਾਪੀ ਅਤੇ ਅਪਰਾਧੀ,
ਹੈ ਕਰਮਾਂ ਨੇ ਆ ਕੇ ਪਾਇਆ,
ਮੈਨੂੰ ਘੁੰਮਣ ਘੇਰਾ ਸਾਵਣ,
ਪੇਸ਼ ਨਹੀਂ ਜਾਂਦੀ ਮਨ ਦੇ ਅੱਗੇ,
ਰਹਿੰਦਾ ਨਾਚ ਨਚਾਉਂਦਾ,
"ਹਸਨਪੁਰੀ" ਦੀਦ ਲਈ ਤਰਸੇ,
ਜੱਗ ਹੈ ਰੈਣ ਬਸੇਰਾ ਸਾਵਣ।

## ਏਸੇ ਕਰਕੇ ਬੱਚਿਆਂ ਦੀ



ਅਮਰੀਕ ਸਿੰਘ ਤਲਵੰਡੀ
9463542896

ਬਾਲ ਬੱਚੇ ਸਾਡੇ ਰੰਗੀ ਵਸਣ,
ਮਾਂ ਪਿਓ ਸਾਰੇ ਚਾਹੁੰਦੇ ਨੇ।
ਏਸੇ ਕਰਕੇ ਬੱਚਿਆਂ ਦੀ,
ਸਦਾ ਹੀ ਸੁੱਖ ਮਨਾਉਂਦੇ ਨੇ।
ਕੁਦਰਤ ਨੇ ਇਹ ਰਿਸ਼ਤਾ ਹੀ,
ਐਨਾ ਪਿਆਰਾ ਬਣਾਇਆ ਹੈ।
ਬੱਚਿਆਂ ਲਈ ਕੁਰਬਾਨੀ ਦਾ,
ਜ਼ਜ਼ਬਾ ਦਿਲ'ਚ ਵਸਾਇਆ ਹੈ।
ਆਪ ਖਾਣ ਤੋਂ ਪਹਿਲਾਂ ਤਾਹੀਓਂ,
ਬੱਚਿਆਂ ਮੂੰਹੀਂ ਪਾਉਂਦੇ ਨੇ।
ਏਸੇ ਕਰਕੇ ਬੱਚਿਆਂ ਦੀ........।
ਮਾਂ ਸ਼ਬਦ ਹੈ ਬੜਾ ਹੀ ਛੋਟਾ,
ਏਹਦੇ ਅਰਥ ਬੜੇ ਵਿਸ਼ਾਲ ਨੇ।
ਏਹਦੀ ਕੁਰਬਾਨੀ ਦਾ ਜੋ ਮੁੱਲ ,
ਉਤਾਰ ਨਹੀ ਸਕਦੇ ਬਾਲ ਨੇ।
ਲੇਖਕਾਂ ਕੋਲੋਂ ਮਾਂ ਦੇ ਗੁਣ ਹੀ,
ਨਵੀਆਂ ਲਿਖਤਾਂ ਲਿਖਾਉਂਦੇ ਨੇ।
ਏਸੇ ਕਰਕੇ ਬੱਚਿਆਂ ਦੀ........।
ਮਾਂ ਦੇ ਜਿੰਨਾ ਪਿਆਰ ਭਾਵੇਂ ,
ਬਾਪ ਬਾਲਾਂ ਨੂੰ ਦੇ ਨਹੀਂ ਸਕਦੇ।
ਮਾਂ ਦਾ ਲਾਡ ਵਿਗਾੜ ਨਾ ਦੇਵੇ,
ਉਪਰੋਂ ਫੋਕਾ ਰੋਹਬ ਨੇ ਰੱਖਦੇ।
ਅੰਦਰੋਂ ਮਾਂ ਦੇ ਵਾਂਗਰ ਉਹ ਵੀ,
ਸੁਖੀ ਹੀ ਵੇਖਣਾ ਚਾਹੁੰਦੇ ਨੇ।
ਏਸੇ ਕਰਕੇ ਬੱਚਿਆਂ ਦੀ........।
'ਅਮਰੀਕ ਤਲਵੰਡੀ'ਕਰੇ ਦੁਆ,
ਸਭ ਦੇ ਬੱਚੇ ਸੁਖੀ ਵਸਣ।
ਦੁੱਖ ਦਰਦ ਕੋਈ ਨੇੜ ਨਾ ਆਵੇ,
ਰੱਜਕੇ ਨੱਚਣ ਟੱਪਣ ਹੱਸਣ।
ਬੱਚੇ ਜਿਨ੍ਹਾਂ ਦੇ ਸੁਖੀ ਹੋਵਣ,
ਮਾਪੇ ਵੀ ਸ਼ੁਕਰ ਮਨਾਉਂਦੇ ਨੇ।

*ਸ੍ਰ. ਹਰੀ ਸਿੰਘ ਚਮਕ ਜੀ ਦੇ ਧਿਆਨ ਹਿੱਤ:*



*ਹਰਪ੍ਰੀਤ ਕੌਰ ਪ੍ਰੀਤ*

## ਮਿਆਰੀ ਬਹੁਕਲਾਵਾਂ ਦਾ ਖ਼ੂਬਸੂਰਤ ਸੁਮੇਲ

# ਹਰਪ੍ਰੀਤ ਕੌਰ ਪ੍ਰੀਤ



*ਪ੍ਰੀਤਮ ਲੁਧਿਆਣਵੀ*
*9876428641*

ਸਾਹਿਤਕ ਹਲਕਿਆਂ ਵਿਚ ਪੂਰੀ ਲਗਨ, ਮਿਹਨਤ, ਚਾਅ ਅਤੇ ਸ਼ੌਕ ਨਾਲ ਆਪਣੇ ਸਫਰ ਤੇ ਚੱਲਦਿਆਂ ਮੰਜਿਲ ਵਲ ਸਰਗਰਮ ਕਦਮੀ ਵਧ ਰਹੇ ਖ਼ੂਬਸੂਰਤ ਨਾਵਾਂ ਦੀ ਲਿਸਟ ਵਿਚ ਆਪਣਾ ਨਾਮ ਦਰਜ ਕਰਵਾਉਣ ਵਿਚ ਸਫਲ ਹੋਇਆ ਇਕ ਹੋਰ ਹਸਤਾਖਰ ਹੈ--ਹਰਪ੍ਰੀਤ ਕੌਰ ਪ੍ਰੀਤ। ਪੰਜਾਬ ਦੇ ਜਿਲ੍ਹਾ ਰੂਪਨਗਰ ਵਿਚ ਸ੍ਰ. ਮਹਿੰਦਰ ਸਿੰਘ (ਪਿਤਾ) ਅਤੇ ਬਲਵਿੰਦਰ ਕੌਰ (ਮਾਤਾ) ਦੇ ਵਿਹੜੇ ਨੂੰ ਰੁਸ਼ਨਾਉਣ ਵਾਲੀ ਹਰਪ੍ਰੀਤ ਨੂੰ ਨੱਚਣ-ਟੱਪਣ ਅਤੇ ਗਾਉਣ ਦੀ ਚੇਟਕ ਬਾਲ ਉਮਰੇ ਹੀ ਲਗ ਗਈ ਸੀ। ਐਮ. ਏ, ਬੀ.ਐਡੱ ਦੀ ਡਿਗਰੀ ਕਰਨ ਤਕ ਜਿੱਥੇ ਉਸ ਨੇ ਆਪਣੀਆਂ ਕਲਾਵਾਂ ਦੁਆਰਾ ਆਪਣੀ ਅੱਡਰੀ ਪਛਾਣ ਕਾਇਮ ਰੱਖੀ, ਉਥੇ ਸਰਵਿਸ ਵਿਚ ਆ ਕੇ ਅਧਿਆਪਨ ਦਾ ਕਾਰਜ ਨਿਭਾਉਂਦਿਆਂ ਵੀ ਤਕਰੀਬਨ ਛੇ ਸਾਲ ਉਸਨੇ ਪੂਰੀ ਰੂਹ ਨਾਲ ਆਪਣੀਆਂ ਸੱਭਿਆਚਾਰਕ ਕਲਾਵਾਂ ਨਾਲ ਮੋਹ ਪਾਲਣਾ ਬਰਕਰਾਰ ਰੱਖਿਆ।

ਅਚਾਨਕ ਮਾਰਚ 2012 ਵਿਚ ਉਸ ਦੀ ਮਾਤਾ ਸਦੀਵੀ ਵਿਛੋੜਾ ਦੇ ਗਈ। ਬਸ, ਇਸੇ ਦਰਦ ਨੇ ਉਸ ਹੱਥ ਕਲਮ ਫੜਾ ਦਿੱਤੀ। ਜਿਉਂ-ਜਿਉਂ ਕਲਮ ਦਾ ਇੰਜੈਕਸ਼ਨ ਲਾ ਕੇ ਕੋਰੇ ਕਾਗਜ ਦੀ ਹਿੱਕੜੀ ਉਤੇ ਦਰਦ ਕੱਢਦੀ, ਮਨ ਨੂੰ ਕੁਝ ਰਾਹਿਤ ਜਿਹੀ ਮਿਲਦੀ। ਗੱਲ ਕੀ, ਦਰਦਾਂ ਨਾਲ ਕਿਵੇ ਸਿੱਝਣਾ, ਦਰਦ ਤੋਂ ਕਿਵੇ ਨਜਾਕਤ ਪਾਉਣੀ, ਇਕ ਰਾਹ ਲੱਭ ਆਇਆ ਸੀ, ਉਸਨੂੰ। ਫਿਰ, ਚੱਲਦੇ-ਚੱਲਦੇ ਕਵਿੱਤਰੀ ਸੁਰਿੰਦਰ ਕੌਰ ਭੋਗਲ, ਗਜ਼ਲਗੋ ਸੁਰਜੀਤ ਸਿੰਘ ਜੀਤ ਅਤੇ ਗਜ਼ਲਗੋ ਗੁਰਚਰਨ ਬੱਧਣ ਵਰਗੀਆਂ ਨਾਮਵਰ ਸਾਹਿਤਕ-ਸਖਸ਼ੀਅਤਾਂ ਨਾਲ ਮਿਲਾਪ ਦਾ ਸਬੱਬ ਬਣਿਆ, ਜਿਨ੍ਹਾਂ ਪਾਸੋਂ ਕਵਿਤਾ, ਗੀਤ ਅਤੇ ਗਜ਼ਲ ਦੀਆਂ ਬਾਰੀਕੀਆਂ ਸਿੱਖਣ ਦਾ ਸੁਭਾਗ ਹਾਸਲ ਹੋਇਆ। ਜਿੱਥੇ ਉਸਦੇ ਦਿਲ ਵਿਚ ਇਨ੍ਹਾਂ ਸਾਹਿਤਕ੍ਹਸਤੀਆਂ ਲਈ ਇਕ ਅੱਡਰਾ ਹੀ ਆਦਰ-ਸਤਿਕਾਰ ਹੈ, ਉਥੇ ਉਹ ਬਲਬੀਰ ਸਿੰਘ ਸੈਣੀ, ਅਮਰਜੀਤ ਸਿੰਘ ਸੰਧੂ, ਨਸੀਬ ਸਿੰਘ ਸੇਵਕ, ਸਿਰੀ ਰਾਮ ਅਰਸ਼, ਬਾਬੂ ਰਾਮ ਦੀਵਾਨਾ, ਗੁਰਿੰਦਰ ਕਲਸੀ ਅਤੇ ਭਗਤ ਰਾਮ ਰੰਗਾੜਾ ਆਦਿ ਜੀ ਵਲੋਂ ਸਮੇਂ-ਸਮੇਂ ਤੇ ਮਿਲਦੇ ਆ ਰਹੇ ਮਾਰਗ-ਦਰਸ਼ਨ ਨੂੰ ਵੀ ਯਾਦ ਕਰਦੀ ਹੈ। ਆਪਣੇ ਦਫਤਰ, ਪੰਜਾਬ ਸਕੂਲ ਸਿੱਖਿਆ ਬੋਰਡ ਵਿਖੇ ਸਮੂਹ ਮੁਲਾਜਮ ਸਾਥੀਆਂ ਅਤੇ ਖਾਸ ਕਰ, ਬੀਬੀ ਤੇਜਿੰਦਰ ਕੌਰ ਧਾਲੀਵਾਲ (ਚੇਅਰਪਰਸਨ), ਮਨਜੀਤ ਕੌਰ, ਅਮਰਜੀਤ ਕੌਰ ਦਾਲਮ, ਅਤੇ ਅਕਾਦਮਿਕ ਸ਼ਾਖਾ ਦੇ ਸਮੂਹ ਉਚ-ਅਧਿਕਾਰੀਆਂ ਵਲੋਂ ਮਿਲਦੇ ਸਹਿਯੋਗ ਅਤੇ ਹੱਲਾ-ਸ਼ੇਰੀ ਲਈ ਉਨ੍ਹਾਂ ਦਾ ਨਾਮ ਲੈਂਦਿਆਂ ਪ੍ਰੀਤ ਦਾ ਸਿਰ ਅਦਬ ਨਾਲ ਮੱਲੋ-ਮੱਲੀ ਝੁਕ ਜਾਂਦਾ ਹੈ।

ਹਰਪ੍ਰੀਤ ਦੀ ਪਹਿਲੀ ਕਵਿਤਾ 'ਮਾਂ ਦੀ ਯਾਦ' ਨੂੰ, ਸਾਹਿਤਕ ਹਲਕਿਆਂ ਦੀ ਜਾਣੀ-ਪਛਾਣੀ ਸੰਸਥਾ ਸ਼੍ਰੋਮਣੀ ਪੰਜਾਬੀ ਲਿਖਾਰੀ ਸਭਾ ਪੰਜਾਬ (ਰਜਿ.) ਦੇ ਸਾਂਝੇ ਕਾਵਿ-ਸੰਗ੍ਰਹਿ 'ਕਲਮਾਂ ਦੀ ਪਰਵਾਜ' ਵਿਚ ਛਪਣ ਦਾ ਮੌਕਾ ਮਿਲਿਆ। ਜਿਸ ਤੇ ਸੰਸਥਾ ਵਲੋਂ ਉਸਨੂੰ ਹੋਣਹਾਰ ਕਵਿੱਤਰੀ ਵਜੋਂ ਸਨਮਾਨਿਤ ਕੀਤਾ ਗਿਆ। 252 ਕਲਮਾਂ ਦੇ ਇਕ ਵੱਡੇ ਕਾਫਲੇ ਵਿਚ ਛਪਣ ਦੇ ਹਾਸਲ ਹੋਏ ਇਸ ਮਾਣ ਨੇ ਸਾਹਿਤ ਦੇ ਅੰਬਰ ਵਲ ਉਡਾਣਾਂ ਭਰਨ ਲਈ ਉਸ

ਦੀ ਕਲਮ ਨੂੰ ਜਾਣੋ ਪਰ' ਲਾ ਕੇ ਰੱਖ ਦਿੱਤੇ। ਪੰਜਾਬੀ ਭਾਸ਼ਾ ਅਤੇ ਪੰਜਾਬੀ ਸੱਭਿਆਚਾਰ ਦੀ ਸੇਵਾ ਲਈ ਯਤਨਸ਼ੀਲ, ਇਸ ਪ੍ਰੀਤ ਦੀ ਪ੍ਰਭਾਵਸ਼ਾਲੀ ਲਿਖਣ-ਕਲਾ ਉਦੋਂ ਹੋਰ ਵੀ ਬੁਲੰਦੀਆਂ ਨੂੰ ਜਾ ਛੂਹੀ, ਜਦੋਂ ਪੰਜਾਬ ਸਕੂਲ ਸਿੱਖਿਆ ਬੋਰਡ ਦੁਆਰਾ ਪ੍ਰਕਾਸ਼ਿਤ ਸੱਤਵੀਂ ਕਲਾਸ ਦੀ ਪੰਜਾਬੀ ਪਾਠ ਪੁਸਤਕ (ਦੂਜੀ ਭਾਸ਼ਾ) ਵਿਚ ਉਸ ਦੀ ਇਕ ਕਵਿਤਾ 'ਮਹਾਨ ਧੀਆਂ' ਨੂੰ ਛਪਣ ਦਾ ਮਾਣ ਹਾਸਲ ਹੋਇਆ।

ਪ੍ਰੀਤ ਦੀ ਕਲਾ ਇੱਥੇ ਹੀ ਬਸ ਨਹੀ, ਉਹ ਇਕ ਵਧੀਆ ਸਟੇਜ-ਸੰਚਾਲਕਾ ਵੀ ਹੈ। ਉਸ ਕੋਲ ਮਸਾਲੇਦਾਰ ਅਤੇ ਲਚਕੀਲੀ ਸ਼ਬਦਾਵਲੀ ਦਾ ਇਕ ਐਸਾ ਭੰਡਾਰ ਹੈ, ਜਿਸ ਸਦਕਾ ਉਸ ਨੂੰ ਸਰੋਤੇ ਰੁਆਉਣੇ ਵੀ ਆਉਂਦੇ ਹਨ ਅਤੇ ਹਸਾਉਣੇ ਵੀ। ਇਹੀ ਪ੍ਰੀਤ ਜਦੋਂ ਸ਼ਬਦਾਂ ਅਤੇ ਸੁਰਾਂ ਵਿਚ ਗੁਆਚੀ ਹੋਈ ਸਰੋਤਿਆਂ ਨੂੰ ਮੰਤਰ-ਮੁਗਧ ਕਰੀ ਬੈਠੀ ਹੁੰਦੀ ਹੈ ਤਾਂ ਉਸ ਵਕਤ ਉਹ ਗਾਇਕੀ ਦੀ ਮਲਿਕਾ ਦੇ ਰੂਪ ਵਿਚ ਸਟੇਜ ਉਤੇ ਛਾਈ ਹੋਈ ਹੁੰਦੀ ਹੈ। ਹਰਪ੍ਰੀਤ ਦੀ ਸੁਰੀਲੀ, ਮਿੱਠੀ, ਦਿਲ-ਟੁੰਬਵੀਂ ਅਤੇ ਦਮਦਾਰ ਬੁਲੰਦ ਅਵਾਜ ਆਸਟਰੇਲੀਅਨ ਰੇਡੀਓ ਚੈਨਲ 'ਹਰਮਨ ਰੇਡੀਓ' ਦੁਆਰਾ ਵਿਦੇਸ਼ਾਂ ਤੱਕ ਗੂੰਜ ਚੁੱਕੀ ਹੈ। ਇਕ ਸਵਾਲ ਦਾ ਜੁਵਾਬ ਦਿੰਦਿਆਂ, ਹਰਪ੍ਰੀਤ ਕੌਰ ਪ੍ਰੀਤ ਨੇ ਕਿਹਾ, "ਸੰਗੀਤ ਅਤੇ ਕਲਮ ਨਾਲ ਜਿੱਥੇ ਮੇਰਾ ਅਟੁੱਟ ਮੋਹ ਅਤੇ ਪਿਆਰ ਹੈ, ਉਥੇ ਮੇਰਾ ਨੰਨਾ-ਮੁੰਨਾ ਲਾਡਲਾ ਰਵਿੰਦਰ ਵੀ ਸੰਗੀਤਕ ਬਰੀਕੀਆਂ ਸਿੱਖਣ ਵਿਚ ਖੂਬ ਦਿਲਚਸਪੀ ਲੈ ਰਿਹਾ ਹੈ। "

ਆਪਣੇ 'ਸਾਹਿਤਕ ਅਤੇ ਸੱਭਿਆਚਾਰਕ ਪਰਾਂ' ਦੇ ਬੱਲਬੂਤੇ ਉਡਾਣਾ ਭਰਨ ਵਾਲੀ ਹਰਪ੍ਰੀਤ ਦੀਆਂ ਕਲਾਵਾਂ ਦੀ ਕਦਰ ਕਰਦੇ ਹੋਏ ਅਨੇਕਾਂ ਸੰਸਥਾਵਾਂ ਉਸ ਦੀ ਝੋਲੀ ਸਨਮਾਨ ਪਾ ਕੇ ਆਪਣਾ ਬਣਦਾ-ਸਰਦਾ ਫਰਜ ਨਿਭਾ ਚੁੱਕੀਆਂ ਹਨ : ਜਿਨ੍ਹਾਂ ਵਿਚ ਭਾਸ਼ਾ ਵਿਭਾਗ ਪੰਜਾਬ ਅਤੇ ਪੰਜਾਬੀ ਸਾਹਿਤ ਸਭਾ (ਰਜਿ), ਨਵਾਂ ਸ਼ਹਿਰ, ਕਵੀ ਮੰਚ ਮੁਹਾਲੀ ਅਤੇ ਪੰਜਾਬ ਸਕੂਲ ਸਿੱਖਿਆ ਬੋਰਡ, ਮੁਹਾਲੀ ਵਲੋਂ ਅੰਤਰ-ਰਾਸ਼ਟਰੀ ਮਹਿਲਾ-ਦਿਵਸ ਅਵਸਰ ਤੇ) ਦਿੱਤੇ ਗਏ ਸਨਮਾਨ ਵਿਸ਼ੇਸ਼ ਜਿਕਰ ਯੋਗ ਬਣਦੇ ਹਨ। ' ਸ਼ਾਲਾ! ਹਸੂ-ਹਸੂ ਕਰਦੇ ਚਿਹਰੇ ਵਾਲੀ, ਪੰਜਾਬ, ਪੰਜਾਬੀ ਅਤੇ ਪੰਜਾਬੀਅਤ ਦੀ ਸੱਚੀ-ਸੁੱਚੀ ਸਪੁੱਤਰੀ, ਇਹ ਮੁਟਿਆਰ ਇਵੇਂ ਹੀ ਮੰਜਲਾਂ ਤਹਿ ਕਰਦੀ, ਆਪਣੀਆਂ ਅੱੜਅੱਡ ਕਲਾਵਾਂ ਦੀਆਂ ਰੋਸ਼ਨੀਆਂ ਵੰਡਦੀ ਰਵੇ! ਆਮੀਨ!!

44 ਪੰਨੇ ਦਾ ਬਾਕੀ

ਤਰ੍ਹਾਂ ਭਗਤੀ ਨਹੀਂ ਕੀਤੀ। ਹਾਂ ਆਪਣਾ ਫਰਜ਼ ਜ਼ਰੂਰ ਪੂਰਾ ਕੀਤਾ ਹੈ। ਮੇਰਾ ਚੰਗਾ ਕਾਰੋਬਾਰ ਹੈ ਬੱਚੇ ਲਾਇਕ ਹਨ ਤੇ ਮੇਰੇ ਮਨ ਨੂੰ ਬੜੀ ਸ਼ਾਂਤੀ ਹੈ...।

'ਭਾਈ ਬਲਕਾਰ ਇਹ ਹੀ ਤਾਂ ਤੇਰੀ ਭੁੱਲ ਹੈ। ਮੈਂ ਆਪਣੀ ਸ਼ਕਤੀ ਨਾਲ ਮੀਂਹ ਪਾ ਸਕਦਾ ਹੈ.. ਅੱਗ ਲਾ ਸਕਦਾ ਹਾਂ..'।

'ਅੱਛਾ ਜੇ ਤੈਨੂੰ ਆਪਣੀ ਭਗਤੀ ਤੇ ਇੰਨਾ ਹੀ ਮਾਣ ਹੈ ਤਾਂ ਆਹ ਜੋ ਸਾਹਮਣੇ ਡੰਡਾ ਪਿਆ ਹੈ ਮੇਰੇ ਕੋਲ ਲਿਆ, ਬਿਨਾਂ ਹੱਥ ਲਾਏ'।

ਬਲਵਿੰਦਰ ਲਈ ਇਹ ਗੱਲ ਬੜੀ ਚੈਲੰਜ ਵਾਲੀ ਸੀ। ਬਲਵਿੰਦਰ ਨੇ ਬੜੇ ਜੰਤਰ-ਮੰਤਰ ਮਾਰੇ ਪਰ ਸਭ ਫਜ਼ੂਲ ਸਨ। ਉਸ ਨੇ ਬੜੀ ਸਿਰ ਖਪਾਈ ਕੀਤੀ, ਸਭ ਫਜ਼ੂਲ ਸੀ। ਕੋਈ ਗੱਲ ਨਾ ਬਣੀ। ਬਲਵਿੰਦਰ ਹਾਰ ਥੱਕ ਬੈਠ ਗਿਆ।

ਬੱਸ ਬਲਵਿੰਦਰ ਤੂੰ ਤਾਂ ਹਾਰ ਗਿਆ, ਹੁਣ ਵੇਖ ਤੂੰ ਮੇਰੀ ਸ਼ਕਤੀ।

ਇਧਰ ਆ ਸੋਨੂੰ ਬੇਟਾ...।

ਆਇਆ ਦਾਦਾ ਜੀ।

ਛੋਟਾ ਜਿਹਾ ਬੱਚਾ ਬਲਕਾਰ ਦੀ ਗੱਲ ਸੁਣੀ ਤੇ ਆ ਗਿਆ।

'ਸੋਨੂੰ ਪੁੱਤ ਆਹ ਸਾਹਮਣੇ ਡੰਡਾ ਪਿਆ ਹੈ ਉਸ ਨੂੰ ਲਿਆ ਕੇ ਮੈਨੂੰ ਦੇ ਦੇ...'

'ਅੱਛਾ ਦਾਦਾ ਜੀ'

ਆਹ ਲਫ਼ਜ਼ ਸੁਣ ਕੇ ਬੱਚਾ ਦੌੜਿਆ ਗਿਆ ਤੇ ਛੇਤੀ ਨਾਲ ਡੰਡਾ ਚੁੱਕ ਲਿਆਇਆ ਤੇ ਬਲਕਾਰ ਨੂੰ ਦੇ ਦਿੱਤਾ। ਬਲਕਾਰ ਨੇ ਬੱਚੇ ਨੂੰ ਘੁੱਟ ਕੇ ਛਾਤੀ ਨਾਲ ਲਾ ਲਿਆ।

'ਦੇਖ ਬਲਵਿੰਦਰ ਵੀਰ, ਸਵਰਗ ਨਰਕ ਬਾਰੇ ਮੈਂ ਕੁਝ ਨਹੀਂ ਜਾਣਦਾ ਹਾਂ, ਇੰਨਾ ਜ਼ਰੂਰ ਜਾਣਦਾ ਹਾਂ ਕਿ ਜੇ ਕੁਝ ਮੈਂ ਪ੍ਰਾਪਤ ਕਰ ਲਿਆ ਹੈ ਉਸ ਮੁਕਾਬਲੇ ਤੂੰ ਕੁਝ ਨਹੀਂ ਕੀਤਾ।

ਬਲਵਿੰਦਰ ਬਲਕਾਰ ਦਾ ਮੂੰਹ ਵੇਖਦਾ ਰਹਿ ਗਿਆ।



ਕਹਾਣੀ

# ਪ੍ਰਾਪਤੀ

-ਵਰਿੰਦਰ ਅਜ਼ਾਦ
98150-21527

ਬਲਕਾਰ ਤੇ ਬਲਵਿੰਦਰ ਦੋਵੇਂ ਸੱਕੇ ਭਰਾ ਸਨ ਤੇ ਘਰੋਂ ਬਹੁਤ ਸੌਖੇ ਸਨ। ਬਲਕਾਰ ਸਿੰਘ ਦੁਨੀਆਂਦਾਰੀ ਵੱਲ ਪੂਰਾ-ਪੂਰਾ ਖਿਆਲ ਦੇਂਦਾ। ਉਹ ਅਕਸਰ ਹੀ ਕਹਿੰਦਾ ਅਗਰ ਕੁਝ ਪ੍ਰਾਪਤ ਕੀਤਾ ਜਾ ਸਕਦਾ ਹੈ ਤਾਂ ਘਰ ਪਰਿਵਾਰ ਵਿੱਚ ਰਹਿ ਕੇ। ਰੱਬ ਦੀ ਪ੍ਰਾਪਤੀ ਬਾਹਰ ਜੰਗਲਾਂ ਵਿੱਚ ਭਟਕਣ ਨਾਲ ਨਹੀਂ ਹੁੰਦੀ। ਰੱਬ ਦੀ ਪ੍ਰਾਪਤੀ ਤਾਂ ਆਪਣੇ ਟੱਬਰ 'ਚ ਰਹਿ ਕੇ ਹੁੰਦੀ ਹੈ। ਰੱਬ ਤਾਂ ਬੰਦੇ ਦੇ ਅੰਦਰ ਵੱਸਦਾ ਹੈ ਬਸ ਲੋੜ ਹੈ ਉਸ ਨੂੰ ਪਹਿਚਾਨਣ ਦੀ। ਨੇਕੀ ਤੇ ਸੁੱਚੀ ਕਮਾਈ ਨਾਲ ਰੱਬ ਦੀ ਪ੍ਰਾਪਤੀ ਹੁੰਦੀ ਹੈ।

ਬਲਵਿੰਦਰ ਸਿੰਘ ਇਸ ਦੇ ਬਿਲਕੁਲ ਉਲਟ। ਉਹ ਅਕਸਰ ਆਖਦਾ। ਭਲਾ ਰੱਬ ਘਰ 'ਚੋਂ ਹੀ ਲੱਭਦਾ ਹੈ ਇਹ ਸਭ ਫਜ਼ੂਲ ਗੱਲਾਂ ਹਨ। ਪਰ ਪ੍ਰਵਾਰ 'ਚੋਂ ਤਾਂ ਬੰਦਾ ਮਾਂ-ਪਿਓ, ਭੈਣ-ਭਰਾ, ਬਾਲ-ਬੱਚੇ, ਜਨਾਨੀ ਅਤੇ ਹੋਰ ਸੱਕੇ ਸਬੰਧਾਂ 'ਚ ਫਸਿਆ ਰਹਿੰਦਾ ਹੈ। ਬੰਦਾ ਬਿਲਕੁਲ ਬੈਰਾਗੀ ਹੋਵੇ। ਸੱਚੇ ਰੱਬ ਦੀ ਬੰਦਗੀ ਬੈਰਾਗ 'ਚ ਹੈ। ਟੱਬਰ ਵਾਲੇ ਤਾਂ ਬੰਦੇ ਨੂੰ ਮੋਹ ਮਾਇਆ 'ਚ ਫਸਾਈ ਛੱਡਦੇ ਹਨ। ਆਹ ਘਰ ਪ੍ਰਵਾਰ ਹੀ ਬੰਦੇ ਨੂੰ ਨਰਕ ਭੇਜਦਾ ਹੈ।

ਇਨ੍ਹਾਂ ਖਿਆਲਾਂ ਨੂੰ ਲੈ ਕੇ ਬਲਵਿੰਦਰ ਘਰੋਂ ਬਾਹਰ ਨਿਕਲ ਗਿਆ। ਮਾਂ-ਪਿਓ, ਭੈਣ ਭਰਾ ਸਭ ਨੇ ਬਥੇਰਾ ਮਥਾ ਮਾਰਿਆ ਪਰ ਸਭ ਫਜ਼ੂਲ ਸੀ। ਉਸ ਨੇ ਕਿਸੇ ਦੀ ਇੱਕ ਨਾ ਸੁਣੀ ਤੇ ਉਸਨੇ ਘਰ ਵਾਲਿਆਂ ਨੂੰ ਸਾਫ-ਸਾਫ ਆਖ ਦਿੱਤਾ।

'ਅਗਰ ਤੁਸੀਂ ਨਰਕਾਂ 'ਚ ਜਾਣਾ ਹੈ ਤਾਂ ਜਾਉ ਮੈਨੂੰ ਕਿਉਂ ਆਪਣੇ ਨਾਲ ਘਸੀਟਦੇ ਹੋ...?

ਨਾਲੇ ਇਹ ਗੱਲ ਵੀ ਹੈ ਜਦ ਕੋਈ ਬੰਦਾ ਜਾਣ ਤੇ ਆ ਜਾਂਦਾ ਹੈ ਤਾਂ ਉਸ ਨੂੰ ਕੋਈ ਰੋਕ ਨਹੀਂ ਸਕਦਾ। ਬਲਵਿੰਦਰ ਨੂੰ ਬਾਹਰ ਕਈ ਸੰਤ-ਮਹੰਤ ਮਿਲੇ। ਕੁਝ ਰੱਬ ਤੱਕ ਪਹੁੰਚੇ, ਕੁਝ ਜੀਵਨ ਤੋਂ ਭੱਜੇ ਹੋਏ, ਕੁਝ ਹੱਡ ਰਾਮੀ ਤੇ ਕੁਝ ਪਖੰਡੀ, ਕੁਝ ਦੁਖਾਂ ਤਕਲੀਫਾਂ ਤੋਂ ਭੱਜੇ ਹੋਏ ਤੇ ਕੁਝ ਵੈਸੇ ਹੀ ਵੱਡੇ ਵੱਡੇ ਘਰਾਂ ਦੇ ਲੋਕ ਰੱਬ ਦੀ ਪ੍ਰਾਪਤੀ ਵਾਸਤੇ ਸੰਤ ਮਹੰਤ ਬਣੇ ਹੋਏ।

ਉਧਰ ਬਲਕਾਰ ਕਾਰੋਬਾਰ ਕਰਨ ਲੱਗ ਪਿਆ। ਉਸ ਦਾ ਵਿਆਹ ਹੋ ਗਿਆ, ਬਾਲ ਬੱਚੇ ਅੱਗੋਂ ਬੱਚਿਆਂ ਦੇ ਬੱਚੇ। ਸਮਾਂ ਆਪਣੀ ਚੱਲੇ ਚੱਲਦਾ ਗਿਆ। ਦੋਵੇਂ ਭਰਾ ਬੁੱਢੇ ਹੋ ਗਏ। ਜ਼ਿੰਦਗੀ ਦੇ ਇਸ ਗੇੜ 'ਚ ਦੋਵਾਂ ਭਰਾਵਾਂ ਦਾ ਇੱਕ ਵਾਰੀ ਫਿਰ ਮੇਲ ਹੋਇਆ। ਦੋਵੇਂ ਭਰਾ ਚਿਰਾਂ ਮਗਰੋਂ ਮਿਲੇ ਤਾਂ ਆਪਣੇ ਜੀਵਨ ਦੀ ਆਪਣੀ ਆਪਣੀ ਗੱਲ ਦਸਣ ਲੱਗੇ।

ਬਲਵਿੰਦਰ ਦੇ ਬਲਕਾਰ ਨੂੰ ਕਿਹਾ।

'ਵੇਖ ਬਲਕਾਰ ਭਾਈ ਤੂੰ ਤਾਂ ਆਪਣਾ ਜੀਵਨ ਖਰਾਬ ਕਰ ਲਿਆ ਹੈ...। ਆਹ ਨਾਸ਼ ਵਾਨ ਸੰਸਾਰ 'ਚ ਕੁਝ ਵੀ ਤਾਂ ਨਹੀਂ ਰਖਿਆ। ਤੂੰ ਤਾਂ ਬੱਚਿਆਂ ਦੇ ਮੋਹ 'ਚ ਸਾਰੀ ਜ਼ਿੰਦਗੀ ਫਸਿਆ ਰਿਹਾ। ਪੈਸੇ ਕਮਾਉਣ ਦੀ ਖਾਤਰ ਤੂੰ ਕਈ ਪਾਪ ਕੀਤੇ, ਝੂਠ ਸੱਚ ਬੋਲਿਆ। ਮੈਨੂੰ ਤਾਂ ਤੇਰੇ ਤੇ ਤਰਸ ਆਉਂਦਾ ਪਿਆ ਹੈ। ਹੁਣ ਤੂੰ ਸਿੱਧਾ ਨਰਕਾਂ 'ਚ ਜਾਏਗਾ ਤੇ ਮੈਂ ਸਵਰਗਾਂ 'ਚ। ਆਹ ਵੇਖ ਮੈਂ ਕਿੰਨੀਆਂ ਰਿਧੀਆਂ ਸਿਧੀਆਂ ਪ੍ਰਾਪਤ ਕਰ ਲਈਆਂ...।

'ਦੇਖ ਭਾਈ ਬਲਵਿੰਦਰ ਇਹ ਠੀਕ ਹੈ ਕਿ ਤੈਨੂੰ ਆਪਣੀ ਭਗਤੀ ਤੇ ਮਾਣ ਹੈ। ਮੈਂ ਕੋਈ ਤੇਰੀ

ਬਾਕੀ ਪੰਨਾ 43 'ਤੇ

Registration No. R.N.I. CHAPUN/2010/33423, P.O. REGD. No CHD/144/2014-16 Posted at M.B.U. CHD



ੴ ਸਤਿਗੁਰ ਪ੍ਰਸਾਦਿ॥

ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ:) ਤੇ
ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ, ਪੰਜਾਬੀ) ਚੰਡੀਗੜ੍ਹ

ਵੱਲੋਂ

ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਜੀ ਦੀ 115ਵੀਂ ਯਾਦ ਨੂੰ ਸਮਰਪਿਤ

# ਕਵੀ ਦਰਬਾਰ, ਕੀਰਤਨ ਦਰਬਾਰ ਅਤੇ ਸਨਮਾਨ ਸਮਾਰੋਹ

## ਮਿਤੀ 6 ਸਤੰਬਰ, 2016 ਦਿਨ ਮੰਗਲਵਾਰ ਸਮਾਂ 7 ਵਜੇ ਸ਼ਾਮ ਤੋਂ 10 ਵਜੇ ਤੱਕ

## ਸਥਾਨ: ਗੁਰਦੁਆਰਾ ਸ਼ਾਹਪੁਰ, ਸੈਕਟਰ 38-ਬੀ, ਚੰਡੀਗੜ੍ਹ

**ਪਹੁੰਚ ਰਹੇ ਕਵੀ:-** ਸ. ਅਮਰਜੀਤ ਸਿੰਘ ਪਟਿਆਲਵੀ, ਸ. ਥੰਮਣ ਸਿੰਘ ਸੈਣੀ, ਸ. ਨਰਿੰਦਰ ਸਿੰਘ ਕਮਲ, ਸ. ਬਲਜੀਤ ਸਿੰਘ ਫਿਡਿਆਂਵਾਲਾ, ਸ਼੍ਰੀ ਕ੍ਰਿਸ਼ਨ ਰਾਹੀ

**ਭਾਈ ਜਸਵੀਰ ਸਿੰਘ ਰਾਗੀ ਪਾਉਂਟਾ ਸਾਹਿਬ ਵਾਲੇ ਗੁਰਬਾਣੀ ਕੀਰਤਨ ਨਾਲ ਨਿਹਾਲ ਕਰਨਗੇ।**

ਸਨਮਾਨਿਤ ਸ਼ਖਸ਼ੀਅਤਾਂ:- ਭਾਈ ਜਸਵੀਰ ਸਿੰਘ ਰਾਗੀ ਪਾਉਂਟਾ ਸਾਹਿਬ ਵਾਲੇ, ਡਾ. ਸੁਖਜਿੰਦਰ ਸਿੰਘ ਯੋਗੀ ਚੰਡੀਗੜ੍ਹ, ਪ੍ਰੋ: ਜਸਵੰਤ ਸਿੰਘ ਕੈਲਵੀ ਫਿਰੋਜ਼ਪੁਰ, ਸ. ਮਲ੍ਹਾਗਰ ਸਿੰਘ ਪਟਿਆਲਾ,

## ਗੁਰੂ ਕਾ ਲੰਗਰ ਅਤੁੱਟ ਵਰਤੇਗਾ ਜੀ।

**ਦਾਸਰੇ**

ਨਸੀਬ ਸਿੰਘ ਸੇਵਕ
94652-16530

ਜਸਪਾਲ ਸਿੰਘ ਕੰਵਲ
89689-68397

ਅਵਤਾਰ ਸਿੰਘ ਮਹਿਤਪੁਰੀ
93161-33498

ਸਹਿਯੋਗੀ: - ਪ੍ਰਬੰਧਕ ਕਮੇਟੀ ਗੁਰਦੁਆਰਾ ਸ਼ਾਹਪੁਰ ਸੈਕਟਰ 38-ਬੀ, ਚੰਡੀਗੜ੍ਹ।

IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036